# ਦੁੱਖ ਦਾ ਮੂਲ ਕਾਰਣ



'ਪੰਥ ਰਤਨ' ਗਿਆਨੀ ਸੰਤ ਸਿੰਘ ਮਸਕੀਨ

ਸੰਪਾਦਕ
ਹਰਜੀਤ ਸਿੰਘ

ਦੁੱਖ ਦਾ ਮੂਲ ਕਾਰਣ (Dukh Da Mool Karan)
*by*
'Panth Rattan' Giani Sant Singh Ji Maskin



**ਪਹਿਲੀ ਵਾਰ : 2008**
**ਦੂਜੀ ਵਾਰ : 2009**
**ਤੀਜੀ ਵਾਰ : 2011**
ਭੇਟਾ : 75/- ਰੁਪਏ

**ਪ੍ਰਕਾਸ਼ਕ**

**ਗੁਰ ਜੋਤੀ ਏੈਂਟਰਪ੍ਰਾਇਜਜ਼**
ਰੋਡ ਨੰਬਰ 2 ਅਲਵਰ
ਮੋਬਾਈਲ ਫੋਨ: 9829215353
e-mail : gurjyoti@Sancharnet.in
bsingh8963@rediffmail.com

**ਕੰਪੋਜ਼ਿੰਗ**

ਹਰਸਿਮਰਨ ਗ੍ਰੈਫ਼ਿਕਸ, ਦਿੱਲੀ-110051, ਫੋਨ : 22502477

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

## ਸਮਰਪਣ

ਮਿੱਠੀ ਯਾਦ
ਸੰਤ ਬਾਬਾ ਦਰਸ਼ਨ ਸਿੰਘ ਜੀ
ਘੰਨੂ ਪੁਰ ਕਾਲੇ
ਅੰਮ੍ਰਿਤਸਰ

# ਤਤਕਰਾ

# ਦੋ ਸ਼ਬਦ

ਜਗਤ ਦੁਖੀ ਹੈ ਅਤੇ ਇਸ ਦਾ ਮੂਲ ਕਾਰਣ ਹੈ ਇੱਛਾਵਾਂ ਅਤੇ ਇਹਨਾਂ ਦੀ ਪੂਰਤੀ ਦੀ ਖ਼ਾਤਰ ਮਨੁੱਖ ਦਰ ਦਰ ਤੇ ਭਟਕਦਾ ਹੈ। ਆਮ ਤੌਰ ਤੇ ਦੇਖਣ ਵਿਚ ਆਇਆ ਹੈ ਕਿ ਜੇਕਰ ਕਿਸੇ ਮਨੁੱਖ ਨੂੰ ਕਹਿ ਦਿੱਤਾ ਜਾਏ ਕਿ ਤੂੰ ਇਸ ਮੜ੍ਹੀ ਤੇ ਹਰ ਵੀਰਵਾਰ ਮੱਥਾ ਟੇਕਿਆ ਕਰ ਯਾ ਫ਼ਲਾਣੇ ਡੇਰੇ ਜਾਇਆ ਕਰ ਤਾਂ ਮਨੁੱਖ ਰਤਾ ਭਰ ਵੀ ਹਿਚਕਦਾ ਨਹੀਂ ਬਲਕਿ ਲੋਕ ਲਾਜ ਦੀ ਵੀ ਪਰਵਾਹ ਨਹੀਂ ਕਰਦਾ ਕਿਉਂਕਿ ਮਨ ਵਿਚ ਆਸ ਰਖਦਾ ਹੈ ਕਿ ਇੱਥੋਂ ਮੇਰੀ ਇੱਛਾ ਪੂਰੀ ਹੋ ਜਾਏਗੀ। ਖ਼ਾਸ ਕਰਕੇ ਸਿੱਖ ਜਗਤ ਵਿਚ ਤਾਂ ਐਸਾ ਦੇਖਣ ਵਿਚ ਬਹੁਤ ਆਉਂਦਾ ਹੈ ਪਰ ਇਹ ਹੈ ਦੇਖਾ-ਦੇਖੀ ਭੇਡ ਚਾਲ।

ਅਸਲ ਵਿਚ ਦਸੱਣ ਵਾਲੇ ਨੂੰ ਖ਼ੁਦ ਇਤਨੀ ਸੋਝੀ ਨਹੀਂ ਕਿ ਇੱਛਾਵਾਂ ਹੀ ਦੁਖਾਂ ਦਾ ਮੂਲ ਕਾਰਣ ਹੈ। ਜੇਕਰ ਕਿਧਰੇ ਸ਼ਬਦ-ਗੁਰੂ ਦੀ ਗੱਲ ਗਹੁ ਨਾਲ ਸੁਣੀ ਹੋਵੇ, ਜਿਵੇਂ ਗੁਰਬਾਣੀ ਰਾਹੀਂ ਕਬੀਰ ਸਾਹਿਬ ਸੇਧ ਦਿੰਦੇ ਨੇ:-

*ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥*

ਜੇਕਰ ਤੂੰ ਆਸ ਰਖਣੀ ਹੀ ਹੈ ਕਿ ਤੇਰੀ ਇੱਛਾ ਪੂਰੀ ਹੋਵੇ ਤਾਂ ਉਸ ਰਾਮ ਤੇ ਰਖ ਜੋ ਸਰਬ ਵਿਆਪਕ ਹੈ। ਵੈਸੇ ਵੀ ਸੰਸਾਰਕ ਆਸਾਂ ਤੇ ਇੱਛਾਵਾਂ ਬੰਧਨ ਨੇ। ਸਤਿਗੁਰੂ ਨਾਨਕ ਦੇਵ ਜੀ ਤਾਂ ਬਾਣੀ ਰਾਹੀਂ ਸਪਸ਼ਟ ਫ਼ਰਮਾਉਂਦੇ ਨੇ:-

*ਆਸਾ ਮਨਸਾ ਬੰਧਨੀ ਭਾਈ.... ॥*

ਸਤਿਕਾਰ ਯੋਗ 'ਮਸਕੀਨ' ਜੀ ਨੇ ਮਨੁੱਖ ਦੀ ਮੂਲ ਸਮੱਸਿਆ ਜੋ ਦੁੱਖ ਹੈ ਤੇ ਜਿਸ ਦਾ ਕਾਰਣ ਹੈ ਇੱਛਾਵਾਂ ਉਸ ਦਾ ਅਧਿਐਨ ਬੜੀ ਗਹਿਰਾਈ ਨਾਲ ਕੀਤਾ ਹੈ। ਇਸ ਪੁਸਤਕ ਵਿਚ ਉਹਨਾਂ ਸਾਰੇ ਪੱਖਾਂ ਤੇ ਰੋਸ਼ਨੀ ਪਾਈ ਹੈ ਜੋ ਇਸ ਦੇ ਨਾਲ ਸੰਬੰਧਿਤ ਹਨ, ਜਿਵੇਂ ਕਿ ਮਨ ਵਿਚ ਯਾਦਾਂ (ਸਿਮਰਤੀਆਂ) ਦਾ ਪ੍ਰਭਾਵ, ਆਧਿ, ਬਿਆਧਿ ਅਤੇ ਉਪਾਧਿ, ਰੋਗ ਤੇ ਸੋਗ ਜਿੰਨ੍ਹਾ ਦਾ ਤਨ ਤੇ ਮਨ ਤੇ ਡੂੰਘਾ ਅਸਰ ਹੁੰਦਾ ਹੈ। ਜੀਵ ਪਰਮਾਤਮਾ ਦਾ ਜਗਤ ਛੱਡ ਕੇ ਮਾਇਆ ਦੇ ਜਗਤ ਵਿਚ ਹੀ ਜਿਊਣਾ ਚਾਹੁੰਦਾ ਹੈ ਜੋ ਕਿ ਅਸਲ ਵਿਚ ਇਕ ਛਲ ਹੈ:-

*ਮਾਈ ਮਾਇਆ ਛਲੁ ॥*

O my mother, Maya is so misleading and deceptive.

'ਮਸਕੀਨ' ਜੀ ਜਿੰਨ੍ਹਾ ਦਾ ਹਮੇਸ਼ਾ ਇਹ ਯਤਨ ਰਿਹਾ ਕਿ ਜੋ ਕੁਝ ਭੀ ਪ੍ਰਭੂ ਨੇ ਉਹਨਾਂ ਨੂੰ ਦਿੱਤਾ ਉਹ ਕਿਸੇ ਨਾ ਕਿਸੇ ਤਰੀਕੇ ਨਾਲ ਚਾਹੇ ਕਥਾ ਵਿਚ ਬੋਲਾਂ ਦੇ ਰਾਹੀਂ ਯਾ ਲਿਖਤ ਰੂਪ ਵਿਚ, ਇਸ ਜਗਤ ਦੇ ਜੀਵਾਂ ਦੀ ਹਿਰਦੇ ਰੂਪੀ ਝੋਲੀ ਵਿਚ ਪੈ ਜਾਏ। ਇਹ ਉਹਨਾਂ ਦੀ ਦਿੱਤੀ ਹੋਈ ਅਸੀਸ ਦਾ ਹੀ ਸਦਕਾ ਹੈ ਕਿ ਗੁਰੂ ਆਪ ਸਹਾਇਕ ਹੋ ਕੇ ਇਸ ਕਾਰਜ ਨੂੰ ਕਰਵਾ ਰਿਹਾ ਹੈ।

ਗੁਰੂ ਦੀ ਮਹਿਮਾ ਤੇ ਅਗਾਧ ਬੋਧ ਹੈ, ਉਸ ਦੇ ਵਰੋਸਾਏ ਹੋਏ 'ਮਸਕੀਨ ਜੀ' ਦੇ

ਗੁਰਮਤਿ ਦੀ ਗਹਿਰਾਈ ਦੇ ਬੋਲਾਂ ਨੂੰ ਸਮਝ ਕੇ ਸਹੀ ਲਿਖਤ ਵਿਚ ਲਿਖਣ ਵਿਚ ਅਨੇਕਾਂ ਤਰੁੱਟੀਆਂ ਰਹਿ ਗਈਆਂ ਹੋਣਗੀਆਂ, ਜਿਵੇਂ ਗੰਜਿ-ਸ਼ਹੀਦਾਂ ਵਿਚ ਹਕੀਮ ਮਿਰਜ਼ਾ ਅਲਹ ਯਾਰ ਖਾਂ 'ਜੋਗੀ' ਰਹਿਮਾਨੀ 'ਨੈਸ਼ਨਲ ਪੋਇਟ' ਲਿਖਦਾ ਹੈ:-

*ਕਰਤਾਰ ਕੀ ਸੁਗੰਦ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ।*
*ਹਰਚੰਦ ਮੇਰੇ ਹਾਥ ਮੇਂ ਪੁਰ ਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਫ, ਕਹਾਂ ਤਾਬਿ-ਰਕ਼ਮ ਹੈ।*
*ਇਕ ਆਂਖ ਸੇ ਕਿਆ, ਬੁਲਬੁਲਾ ਕੁਲ ਬਹਿਰ ਕੋ ਦੇਖੇ!*
*ਸਾਹਿਲ ਕੋ, ਯਾ ਮੰਝਧਾਰ ਕੋ, ਯਾ ਲਹਰ ਕੋ ਦੇਖੇ!*

ਆਸ ਹੈ ਇਹ ਪੁਸਤਕ ਵੀ ਪਾਠਕਾਂ ਲਈ ਬਹੁਤ ਲਾਭਕਾਰੀ ਹੋਵੇਗੀ। ਇਸ ਵਿਚ ਜਿੰਨੇ ਵੀ ਮਜ਼ਮੂਨ ਹਨ ਉਹ ਇਕ ਦੂਜੇ ਨਾਲ ਸੰਬੰਧਿਤ (Related) ਹਨ ਅਤੇ ਇਹਨਾਂ ਸਾਰਿਆਂ ਦੀ ਕਥਾ ਸ੍ਰੀ ਦਰਬਾਰ ਸਾਹਿਬ ਜੀ ਤੋ ਆਏ ਹੁਕਮਨਾਮਿਆਂ ਦੀ ਮੰਜੀ ਸਾਹਿਬ ਵਿਖੇ 'ਮਸਕੀਨ' ਜੀ ਨੇ ਕੀਤੀ ਸੀ।

ਦਾਸ ਧੰਨਵਾਦੀ ਹੈ ਸਤਿਕਾਰ ਯੋਗ ਗਿਆਨੀ ਬਲਵਿੰਦਰ ਸਿੰਘ ਜੀ ਝੌਰ (ਹੁਣ ਕਨੇਡਾ ਨਿਵਾਸੀ) ਜੋ ਦੁਨਿਆਵੀ ਰਿਸ਼ਤੇ ਵਿਚ ਦਾਸ ਦੇ ਚਾਚਾ ਜੀ ਲਗਦੇ ਹਨ ਅਤੇ ਅਸੀਂ ਸਾਰਾ ਪਰਵਾਰ ਉਹਨਾਂ ਨੂੰ ਪਿਤਾ ਜੀ ਕਰਕੇ ਸੱਦਦੇ ਹਾਂ ਉਹ ਮਾਇਕ ਤੌਰ ਤੇ ਵੀ ਇਸ ਕਾਰਜ ਲਈ ਦਾਸ ਦੀ ਸਹਾਇਤਾ ਕਰਦੇ ਰਹਿੰਦੇ ਨੇ।

ਜਿੱਥੇ ਦਾਸ ਉਹਨਾਂ ਦਾ ਧੰਨਵਾਦੀ ਹੈ, ਉਥੇ ਨਾਲ ਆਪਣੇ ਪਰਮ ਮਿੱਤਰ ਸਰਦਾਰ ਜਸਵੰਤ ਸਿੰਘ (ਬਲਦੇਵ ਪਾਰਕ, ਦਿੱਲੀ -51) ਨਿਵਾਸੀ ਜੀ ਦਾ ਵੀ ਰਿਣੀ ਹਾਂ, ਜਿੰਨ੍ਹਾਂ ਨੇ ਇਸ ਪੁਸਤਕ ਦੀ ਲਗਾਂ-ਮਾਤਰਾਂ ਕਰਕੇ ਸੁਧਾਈ ਕੀਤੀ ਹੈ, ਸਹਿਯੋਗ ਦਿੱਤਾ ਹੈ ਅਤੇ ਇਸ ਦੇ ਨਾਲ ਨਾਲ ਮਸਕੀਨ ਜੀ ਦੀਆਂ ਪੰਜਾਬੀ ਲਿਖਤ ਪੁਸਤਕਾਂ ਦਾ ਇੰਗਲਿਸ਼ ਟਰਾਂਸਲੇਸ਼ਨ (English Translation) ਕਰਨ ਵਿਚ ਪੂਰੀ ਮਦਦ ਕਰ ਰਹੇ ਨੇ। ਸਾਡਾ ਸਾਰਿਆਂ ਦਾ ਬਸ ਇਕੋ ਹੀ ਮਕਸਦ ਹੈ ਕਿਸੇ ਤਰ੍ਹਾਂ ਗਿਆਨੀ ਸੰਤ ਸਿੰਘ ਜੀ 'ਮਸਕੀਨ' ਜੀ ਦੇ ਬੋਲ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਵਿਚ ਦੇਸ ਦਿਸਾਂਤਰ ਤਕ ਪੁਜ ਜਾਣ ਜਿਵੇਂ ਉਹ ਆਪਣੇ ਜੀਵਨ ਵਿਚ ਕੋਸ਼ਿਸ਼ ਕਰਦੇ ਰਹੇ ਕਿ ਕੋਈ ਜਗ੍ਹਾ ਐਸੀ ਨਾ ਰਹਿ ਜਾਏ ਜਿੱਥੇ ਜਗਤ ਗੁਰੂ ਬਾਬੇ ਨਾਨਕ ਦਾ ਉਪਦੇਸ਼ ਨਾ ਪੁਜ ਜਾਏ।

ਦਾਸ
ਹਰਜੀਤ ਸਿੰਘ
ਸੰਪਾਦਕ

10, ਰਾਧੇ ਸ਼ਾਮ ਪਾਰਕ
ਪਰਵਾਨਾ ਰੋਡ, ਦਿੱਲੀ-110051
ਟੈਲੀਫੋਨ ਨੰ: 011-22514492, 011-22469448
ਮੋਬਾਈਲ: 9810878595

# ਦੁੱਖ ਦਾ ਮੂਲ ਕਾਰਣ (ਇੱਛਾਵਾਂ)

ਧਨਾਸਰੀ ਮਹਲਾ ੫

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧ ॥ਹਰਿ ਜਨ ਰਾਖੇ ਗੁਰ ਗੋਵਿੰਦ ॥ ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ ॥ਰਹਾਉ ॥ ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ ॥ ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥

(ਅੰਗ ੬੮੧)

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ ਮਹਾਂਵਾਕ ਜਿਸ ਵਿਚ ਮਨੁੱਖ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਜ਼ਿਕਰ ਹੈ। ਪ੍ਰਥਮ ਸਭ ਤੋਂ ਵੱਡੀ ਸਮੱਸਿਆ ਦੁੱਖ:-

*.....ਦਾਸ ਕਾ ਦੂਖੁ ਬਿਦਾਰਿਓ ॥੧॥*

ਦੁੱਖ ਨਾਸ ਕਿਵੇਂ ਹੋਵੇ, ਖ਼ਤਮ ਕਿਵੇਂ ਹੋਵੇ। ਹਰ ਵਖਤ ਅੰਦਰ ਇਹ ਸੋਚਣੀ ਹੈ। ਜੈਸੇ ੨ ਮਨੁੱਖ ਦੁੱਖ ਦੀ ਨਵਿਰਤੀ ਦੇ ਸਾਧਾਨ ਲਭਦਾ ਹੈ, ਵੈਸੇ ੨ ਦੁੱਖ ਵਧਦਾ ਜਾਂਦਾ ਹੈ। ਚਾਹਤ ਤਾਂ ਸੁਖ ਦੀ ਹੈ ਪਰ ਵਧਦਾ ਜਾ ਰਿਹਾ ਹੈ ਦੁੱਖ। ਦੁੱਖ ਮਨੁੱਖ ਦੀ ਚਾਹਤ ਨਹੀਂ ਹੈ। ਜਿਸ ਦੀ ਮੰਗ ਨਹੀਂ ਉਹ ਮਿਲਦਾ ਜਾ ਰਿਹਾ ਹੈ। ਜਿਸ ਦੀ ਮੰਗ ਹੈ, ਉਹ ਪ੍ਰਾਪਤ ਨਹੀਂ ਹੁੰਦਾ। ਇਹ ਮੂਲ ਸਮੱਸਿਆ ਹੈ। ਜੇ ਹੁਣ ਦੁੱਖ ਹੈ ਤੇ ਧਾਰਮਿਕ ਗਿਆਨ ਕਹਿੰਦਾ ਹੈ, ਇਸ ਦਾ ਕੋਈ ਕਾਰਣ ਵੀ ਹੈ। ਬਿਨਾ ਕਾਰਣ ਤੋਂ ਨਹੀਂ ਹੋ ਸਕਦਾ। ਜੇ ਗਹਿਰਾਈ ਵਿਚ ਜਾਈਏ ਤਾਂ ਤਮਾਮ ਧਾਰਮਿਕ ਵਿਦਵਾਨਾਂ ਨੇ ਇੱਛਾ ਦਸਿਆ, ਖ਼ਾਹਿਸ਼, ਮੰਗ। ਕਾਰਣ? ਇੱਛਾ ਪਰਵਾਹ ਦੀ ਤਰ੍ਹਾਂ ਚਲਦੀ ਹੈ। ਜਿਵੇਂ ਦਰਿਆ ਦੇ ਵਿਚ ਪਾਣੀ ਦਾ ਪਰਵਾਹ ਚਲਦਾ ਹੈ। ਇੱਛਾ ਦੇ ਪਿੱਛੇ ਇੱਛਾ, ਉਸ ਦੇ ਪਿੱਛੇ ਹੋਰ ਇੱਛਾ, ਇਹ ਪਰਵਾਹ ਨਿਰੰਤਰ ਚਲਦਾ ਹੈ। ਚੂੰਕਿ ਨਿਰੰਤਰ ਪਰਵਾਹ ਚਲਦਾ ਹੈ ਤੇ ਰੋਜ਼ ੨ ਦੁੱਖ ਵਧਦਾ ਹੈ। ਇਕ ਮਸੂਮ ਬੱਚਾ ਇਤਨਾ ਦੁਖੀ ਨਹੀਂ ਜਿਤਨਾ ਜਵਾਨ। ਇਕ ਜਵਾਨ ਇਤਨਾ ਦੁਖੀ ਨਹੀਂ ਜਿਤਨਾ ਬੁੱਢਾ। ਸਰੀਰ ਕਮਜ਼ੋਰ ਹੋ ਗਿਆ ਹੈ ਇਸ ਕਰਕੇ ਨਹੀਂ ਦੁੱਖ ਨਹੀਂ। ਇੱਛਾਵਾਂ ਵੱਧ ਗਈਆਂ ਨੇ, ਤਨਾਉ ਵੱਧ ਗਿਆ ਹੈ, ਬੋਝ ਵੱਧ ਗਿਆ ਹੈ। ਇੱਛਾ ਤਾਂ ਇਕ ਮਸੂਮ ਬੱਚੇ ਦੇ ਅੰਦਰ ਵੀ ਹੈ, ਪਰ ਬਹੁਤ ਥੋੜੀ। ਉਮਰ ਦੇ ਵਧਦਿਆਂ ਇੱਛਾਵਾਂ ਦਾ ਪਰਵਾਹ ਨਿਰੰਤਰ

ਵਧਦਾ ਹੈ। ਜਿਵੇਂ ਸ਼ੁਰੂ ੨ ਵਿਚ ਦਰਿਆ ਕਿਸੇ ਪਹਾੜ ਵਿਚੋਂ ਨਿਕਲਦਾ ਹੈ, ਇਕ ਨਿੱਕਾ ਜਿਹਾ ਝਰਨਾ ਹੀ ਹੁੰਦਾ ਹੈ। ਗੰਗੋਤਰੀ ਤੋਂ ਜਦੋਂ ਗੰਗਾ ਨਿਕਲਦੀ ਹੈ ਉਦੋਂ ਇਕ ਛੋਟੀ ਜਿਹੀ ਧਾਰਾ ਹੀ ਹੁੰਦੀ ਹੈ। ਮੈਂ ਗੋਦਾਵਰੀ ਨੂੰ ਦੇਖਿਆ ਹੈ, ਜਿੱਥੋਂ ਨਿਕਲਦੀ ਹੈ ਉਸਨੂੰ ਤ੍ਰਿਅਬਕ ਕਹਿੰਦੇ ਨੇ। ਇਕ ੨ ਬੂੰਦ ਪਹਾੜ ਵਿਚੋਂ ਟਪਕਦੀ ਹੈ, ਤ੍ਰਿਪਦੀ ਹੈ, ਇਸ ਵਾਸਤੇ ਉਸ ਜਗ੍ਹਾ ਦਾ ਨਾਮ ਤ੍ਰਿਅਬਕ ਹੈ। ਮੈਂ ਕਿਹਾ ਹੱਦ ਹੋ ਗਈ ਇਹ ਜੋ ਬੂੰਦ ੨ ਕਰਕੇ ਪਾਣੀ ਨਿਕਲ ਰਿਹਾ ਹੈ, ਇਹੀ ਅੱਗੇ ਜਾ ਕੇ ਦਰਿਆ ਬਣ ਜਾਂਦਾ ਹੈ। ਐਨੀ ਵੱਡੀ ਨਦੀ ਬਣ ਜਾਂਦੀ ਹੈ, ਗੋਦਾਵਰੀ ਜੋ ਹਜ਼ੂਰ ਸਾਹਿਬ ਦੇ ਕੋਲੋਂ ਲੰਘਦੀ ਹੈ। ਇੱਧਰੋਂ ਓਧਰੋਂ ਝਰਨੇ ਆ ਕੇ ਮਿਲ ਗਏ, ਨਦੀ ਬਣ ਗਈ, ਦਰਿਆ ਬਣ ਗਿਆ। ਧਾਰਾ ਵਿਚ ਹੋਰ ਧਾਰਾ ਸ਼ਾਮਲ ਹੁੰਦੀ ਜਾ ਰਹੀ ਹੈ। ਮੰਗਾਂ ਦੇ ਨਾਲ ਹੋਰ ਮੰਗਾਂ ਰਲਦੀਆਂ ਜਾ ਰਹੀਆਂ ਨੇ। ਇੱਛਾ ਵਿਚ ਹੋਰ ਇੱਛਾ ਸ਼ਾਮਲ ਹੁੰਦੀ ਜਾ ਰਹੀ ਹੈ, ਇਹ ਇੱਛਾਵਾਂ ਦਾ ਪਰਵਾਹ ਇਕ ਦਰਿਆ ਦੀ ਤਰ੍ਹਾਂ ਬਣ ਜਾਂਦਾ ਹੈ। ਇਸੇ ਬਹਾਉ ਦੇ ਵਿਚ ਮਨੁੱਖ ਦੀ ਇਨਸਾਨੀਅਤ ਰੁੜ੍ਹ ਜਾਂਦੀ ਹੈ। ਇਸੇ ਬਹਾਉ ਦੇ ਵਿਚ ਮਨੁੱਖ ਦੇ ਸਾਰੇ ਸੁਖ ਰੁੜ੍ਹ ਜਾਂਦੇ ਨੇ। ਇਸੇ ਬਹਾਉ ਦੇ ਵਿਚ ਮਨੁੱਖ ਦੇ ਸਾਰੇ ਧਾਰਮਿਕ ਕਰਮ ਰੁੜ੍ਹ ਜਾਂਦੇ ਨੇ, ਕੁਛ ਵੀ ਨਹੀਂ ਰਹਿੰਦਾ। ਅਗਰ ਮਨੁੱਖ ਦੇ ਹਿਰਦੇ ਵਿਚ ਕੁਝ ਰਹਿ ਜਾਂਦਾ ਹੈ ਤੇ ਕੇਵਲ ਇੱਛਾਵਾਂ ਦਾ ਪਰਵਾਹ, ਹੋਰ ਕੁਛ ਵੀ ਨਹੀਂ। ਜੋ ਸਤਿਸੰਗੀ ਅਭਿਆਸ ਕਰਦੇ ਹੋਣਗੇ ਅਤੇ ਅਭਿਆਸ ਦਾ ਮਤਲਬ ਥੋੜਾ ਜਿਹਾ ਅੰਤਰਮੁਖੀ ਹੁੰਦੇ ਹੋਣਗੇ। ਦੇਖ ਕੇ ਹੈਰਾਨ ਹੋ ਜਾਂਦੇ ਹੋਣਗੇ ਕਿ ਅੰਦਰ ਤੇ ਇੱਛਾਵਾਂ ਦਾ ਨਿਰੰਤਰ ਪਰਵਾਹ ਚਲ ਰਿਹਾ ਹੈ। ਜਿੰਨ੍ਹਾਂ ਦੀ ਇੱਛਾ ਅਜੇ ਬਾਹਰੋਂ ਕੁਛ ਪ੍ਰਾਪਤ ਕਰਨ ਦੀ ਤੇ ਸੁਖ ਮਿਲਣ ਦੀ ਹੈ। ਇਹ ਮਨੁੱਖ ਅੰਤਰਮੁਖੀ ਨਹੀਂ ਹੋ ਸਕਦਾ, ਕਿਉਂ? ਇੱਛਾਵਾਂ ਦਾ ਪਰਵਾਹ ਰੋਜ਼ ੨ ਵਧਦਾ ਜਾ ਰਿਹਾ ਹੈ। ਵਗਦੀ ਹੋਈ ਧਾਰਾ ਵਿਚ ਹੋਰ ਝਰਨਾ ਮਿਲ ਗਿਆ।

ਭਾਰਤ ਦੇ ਵਿਚ ਜਿਹੜੀ ਨਰਬਦਾ ਨਦੀ ਵਗਦੀ ਹੈ, ਸੂਰਤ ਦੇ ਕੋਲੋਂ ਲੰਘਦੀ ਹੈ, ਬਹੁਤ ਸਾਰਾ ਗੁਜਰਾਤ ਲੰਘ ਕੇ ਅਰਬ ਦੀ ਖਾੜੀ ਵਿਚ ਇਹ ਲੀਨ ਹੁੰਦੀ ਹੈ। ਮਧਜ ਭਾਰਤ ਵਿਚ ਜੋ ਅਜਕਲ ਛਤੀਸ ਗੜ੍ਹ ਕਹਿਲਾਉਂਦਾ ਹੈ, ਉਥੇ ਇਸ ਦੀਆਂ ਸੱਤਰ ਧਾਰਾਵਾਂ ਨੇ। ਸੱਤਰ ਝਰਨੇ ਮਿਲ ਕੇ ਅੱਗੇ ਜਾ ਕੇ ਇੱਕ ਹੋ ਜਾਂਦੇ ਨੇ, ਨਦੀ ਬਣ ਜਾਂਦੇ ਨੇ, ਦਰਿਆ ਬਣ ਜਾਂਦੇ ਨੇ। ਇੱਛਾ ਦੇ ਵਿਚ ਹੋਰ ਇੱਛਾ ਮਿਲ ਗਈ, ਇਸ ਤਰ੍ਹਾਂ ਇੱਛਾਵਾਂ ਦਾ ਇੱਕ ਬਹੁਤ ਵੱਡਾ ਦਰਿਆ ਬਣ ਜਾਂਦਾ ਹੈ। ਅੰਦਰ ਇਕ ਬਹੁਤ ਵੱਡੀ ਨਦੀ ਬਣ ਜਾਂਦੀ ਹੈ ਔਰ ਇਸ ਦੇ ਵਿਚ ਭਿਅੰਕਰ ਤੁਫ਼ਾਨੀ ਹੜ੍ਹ ਆ ਜਾਂਦਾ ਹੈ। ਨਿਤਨੇਮ ਰੁੜ੍ਹ ਜਾਂਦਾ ਹੈ, ਸਾਰੇ ਧਾਰਮਿਕ ਕਰਮ ਰੁੜ੍ਹ ਜਾਂਦੇ ਨੇ। ਸਾਰਾ ਸੁਖ ਚੈਨ ਰੁੜ੍ਹ ਜਾਂਦਾ ਹੈ। ਇਹ ਬਹਾਉ ਤਾਂ ਰੁਕੇ ਜੇ ਸਾਰੀਆਂ ਇੱਛਾਵਾਂ ਪੂਰੀਆਂ ਹੋਵਣ। ਇਕ ਪੰਗਤੀ ਬੜੀ ਕੀਮਤੀ ਹੈ।

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

(ਅੰਗ ੭੪੭)

ਜਿਸ ਦਿਨ ਉਹ ਅਗੰਮ ਮਿਲਦਾ ਹੈ, ਉਸ ਦਿਨ ਸਾਰੀਆਂ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ, ਭਾਵ ਇੱਛਾ ਰਹਿੰਦੀ ਹੀ ਨਹੀਂ। ਵੈਸੇ ਇੱਛਾਵਾਂ ਇਤਨੀਆਂ ਨੇ ਕਿ ਹਜ਼ਾਰ ਜਨਮਾਂ ਵਿਚ ਵੀ ਪੂਰੀਆਂ ਨਹੀਂ ਹੋਣਗੀਆਂ। ਜੀਵਨ ਬਹੁਤ

ਛੋਟਾ ਹੈ, ਇੱਛਾਵਾਂ ਬਹੁਤ ਜ਼ਿਆਦਾ ਨੇ। ਉਹ ਤਾਂ ਇਕ ਬਹੁਤ ਵੱਡੇ ਦਰਿਆ ਦੇ ਪਰਵਾਹ ਦੀ ਤਰ੍ਹਾਂ ਚਲ ਰਹੀਆਂ ਨੇ ਅਤੇ ਸਾਰੀਆਂ ਦੀਆਂ ਸਾਰੀਆਂ ਪੂਰੀਆਂ ਨਹੀਂ ਹੋ ਸਕਦੀਆਂ।

ਦੂਸਰਾ ਨੁਕਤਾ

ਧਾਰਮਿਕ ਵਿਦਵਾਨਾਂ ਦੇ ਅਨੁਭਵ ਵਿਚ ਆਇਆ ਹੈ ਕਿ ਸਾਨੂੰ ਅੱਜ ਤਕ ਜੋ ਕੁਛ ਵੀ ਮਿਲਿਆ ਹੈ, ਅਸੀਂ ਇਸ ਦੀ ਮੰਗ ਕੀਤੀ ਸੀ, ਇੱਛਾ ਸੀ:-

*ਆਖਹਿ ਮੰਗਹਿ....॥*

(ਜਪੁ ਜੀ ਸਾਹਿਬ)

ਮੰਗਦੇ ਨੇ, ਮੰਗਣਪੁਣਾ ਤੇ ਹਟਦਾ ਨਹੀਂ। ਬੜੀ ਕੀਮਤੀ ਪੰਗਤੀ ਹੈ:-

*ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥*

(ਅੰਗ ੬੮੧)

ਜੋ ਕੁਛ ਵੀ ਅੱਜ ਸਾਡੇ ਕੋਲ ਹੈ, ਮੰਗਿਆ ਸੀ। ਤੁਸੀਂ ਆਖੋਗੇ, ਦੁੱਖ ਤੇ ਸਾਡੇ ਕੋਲ ਹੈ, ਇਹ ਤੇ ਨਹੀਂ ਮੰਗਿਆ ਸੀ, ਇਹ ਕਿਵੇਂ ਮੰਨ ਲਈਏ। ਮੰਗਿਆ ਤੇ ਸੁਖ ਸੀ। ਦੁੱਖ ਵੀ ਮੰਗਿਆ ਹੋਵੇਗਾ, ਆਪਣੇ ਲਈ ਨਹੀਂ ਤੇ ਕਿਸੇ ਲਈ ਮੰਗਿਆ ਹੋਵੇਗਾ। ਉਹ ਜਿਹੜਾ ਕਿਸੇ ਲਈ ਮੰਗਿਆ ਹੈ, ਉਸ ਨੂੰ ਹੁਣ ਦੁੱਖ ਦੇਣਾ ਹੈ ਤੇ ਪਹਿਲੇ ਆਪਣੇ ਕੋਲ ਤੇ ਹੋਣਾ ਚਾਹੀਦਾ ਹੈ ਤਾਂ ਹੀ ਤੇ ਦਿਆਂਗੇ। ਮੈਂ ਕਿਸੇ ਨੂੰ ਓਹੋ ਚੀਜ਼ ਹੀ ਦੇ ਸਕਦਾ ਹਾਂ ਜੋ ਮੇਰੇ ਕੋਲ ਹੋਵੇ। ਜੇ ਮੇਰੇ ਕੋਲ ਹੈ ਹੀ ਨਹੀਂ ਤੇ ਮੈਂ ਦਿਆਂਗਾ ਕਿੱਥੋਂ। ਇਸ ਕਰਕੇ ਇਹ ਇਕ ਰੱਬੀ ਨਿਯਮ ਹੈ, ਜੋ ਤੂੰ ਕਿਸੇ ਲਈ ਮੰਗ ਰਿਹਾ ਹੈਂ, ਪਹਿਲੇ ਤੈਨੂੰ ਮਿਲੇਗਾ ਫਿਰ ਤੂੰ ਉਸਨੂੰ ਦੇ ਦੇਵੀਂ। ਸਾਰੇ ਸੰਸਾਰ ਵਿਚ ਲੋਕੀਂ ਗਿਲੇ ਕਰਦੇ ਮਿਲਣਗੇ, ਪੁੱਤਰ ਨੇ ਦੁੱਖ ਦਿੱਤਾ ਹੈ। ਮਾਂ ਬਾਪ ਤੋਂ ਦੁਖੀ ਹਾਂ। ਪਤਨੀ ਤੋਂ ਦੁਖੀ ਹਾਂ, ਪਤੀ ਤੋਂ ਦੁਖੀ ਹਾਂ। ਭਰਾ ਤੋਂ ਦੁਖੀ ਹਾਂ, ਪੜੋਸੀ ਤੋਂ ਦੁਖੀ ਹਾਂ। ਇਸ ਰਾਜਨੀਤੀ ਤੋਂ ਦੁਖੀ ਹਾਂ, ਹੁਕਮਰਾਨ ਤੋਂ ਦੁਖੀ ਹਾਂ। ਉਸ ਤੋਂ ਦੁੱਖ ਮਿਲ ਰਿਹਾ ਹੈ, ਇਸ ਤਰ੍ਹਾਂ ਆਖਿਆ ਜਾਂਦਾ ਹੈ। ਅਨੁਭਵੀ ਗੱਲ ਇਹ ਹੈ ਕਿ ਜਿਸ ਤੋਂ ਦੁੱਖ ਮਿਲ ਰਿਹਾ ਹੈ, ਮੈਂ ਮੰਗਿਆ ਸੀ। ਬਿਨਾਂ ਮੰਗਿਆਂ ਕੁਛ ਨਹੀਂ ਮਿਲਦਾ। ਕਹਿੰਦੇ ਨੇ ਬੱਚਾ ਰੋਵੇ ਨਾ ਤੇ ਮਾਂ ਦੁੱਧ ਨਹੀਂ ਦਿੰਦੀ। ਬਹੁਤ ਕੁਛ ਅਸੀਂ ਮੰਗਦੇ ਹਾਂ ਤੇ ਪਰਮਾਤਮਾ ਕੋਲੋਂ ਸਾਨੂੰ ਮਿਲਦਾ ਹੈ ਪਰ ਉਹ ਐਸਾ ਦਾਤਾ ਹੈ:-

*ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥*

(ਅੰਗ ੭੩)

ਕੁਛ ਮੰਗਾਂ ਸਾਡੇ ਅੰਦਰ ਪੈਦਾ ਨਹੀਂ ਹੁੰਦੀਆਂ ਪਰ ਵਾਸਤਵਿਕ ਸਾਡੀ ਲੋੜ ਹੁੰਦੀ ਹੈ। ਉਹ ਅਣਮੰਗਿਆਂ ਹੀ ਦਈ ਜਾਂਦਾ ਹੈ। ਅਸੀਂ ਹਵਾ ਦੀ ਮੰਗ

ਨਹੀਂ ਕਰਦੇ ਪਰ ਇਹ ਤੇ ਮਿਲ ਰਹੀ ਹੈ। ਪ੍ਰਾਣ ਚਲ ਰਹੇ ਨੇ। ਹਵਾ ਇਕ ਸੈਕਿੰਡ ਵਾਸਤੇ ਵੀ ਨਾ ਹੋਵੇ ਤਾਂ ਅਸੀਂ ਹੋ ਨਹੀਂ ਸਕਦੇ। ਜਿਤਨਾ ਜ਼ਰੂਰੀ ਹੈ ਉਹ ਤੇ ਅਣਮੰਗਿਆਂ ਹੀ ਮਿਲਦਾ ਪਿਆ ਹੈ। ਜਿਹੜਾ ਗੈਰ ਜ਼ਰੂਰੀ ਹੈ ਉਹ ਮੰਗਣ ਨਾਲ ਅਤੇ ਪੁਰਸ਼ਾਰਥ ਨਾਲ ਪ੍ਰਾਪਤ ਹੁੰਦਾ ਹੈ। ਦੁੱਖ ਦਾ ਮੂਲ ਕਾਰਣ? ਇੱਛਾ। ਇਕ ਇੱਛਾ ਹੁੰਦੀ ਤਾਂ ਕਦੋਂ ਦੀ ਖ਼ਤਮ ਹੋ ਗਈ ਹੁੰਦੀ। ਇਹ ਤੇ ਇਛਾਵਾਂ ਦਾ ਪ੍ਰਵਾਹ ਹੈ, ਨਦੀ ਯਾ ਦਰਿਆ ਦੀ ਤਰ੍ਹਾ। ਇਛਾਵਾਂ ਵਧਦੀਆਂ ਜਾ ਰਹੀਆਂ ਨੇ, ਦੁੱਖ ਵਧਦੇ ਜਾ ਰਹੇ ਨੇ। ਇਹ ਇਕ ਬੜੀ ਪ੍ਰਬਲ ਸਚਾਈ ਹੈ ਅਤੇ ਸਾਰਾ ਸੰਸਾਰ ਦੁਖੀ ਹੈ ਅਤੇ ਹਰ ਵਿਅਕਤੀ ਦੇ ਅੰਦਰ ਇੱਛਾ ਦੇ ਦਰਿਆ ਪਏ ਚਲਦੇ ਨੇ, ਇਸ ਦੇ ਇਲਾਵਾ ਹੋਰ ਕੀ ਹੈ। ਮੰਗਾਂ ਦੇ ਦਰਿਆ ਪਏ ਚਲਦੇ ਨੇ। ਜੋ ਕੁਛ ਅੱਜ ਤਕ ਸਾਨੂੰ ਮਿਲਿਆ ਹੈ, ਸਾਡੀਆਂ ਮੰਗਾਂ ਨੇ। ਮੰਗਾਂ ਹਰ ਰੋਜ਼ ਵਧਦੀਆਂ ਜਾ ਰਹੀਆਂ ਨੇ। ਇਹਨਾਂ ਮੰਗਾਂ ਨੇ ਹੀ, ਇਹਨਾਂ ਇੱਛਾਵਾਂ ਨੇ ਹੀ ਬਾਰ ਬਾਰ ਜਨਮ ਕਰਾਈ ਜਾਣਾ ਹੈ, ਕਿਉਂਕਿ ਇੱਛਾਵਾਂ ਬਥੇਰੀਆਂ ਨੇ ਅਤੇ ਜੀਵਨ ਛੋਟਾ ਹੈ। ਇਹ ਸਾਰੀਆਂ ਮੰਗਾਂ ਪੂਰੀਆਂ ਹੋ ਸਕਣ ਜੀਵਨ ਛੋਟਾ ਹੈ, ਪ੍ਰਭੂ ਹੋਰ ਜਨਮ ਦੇ ਦਿੰਦਾ ਹੈ। ਹੋਰ ਹੋਰ ਜਨਮ ਵਿਚ ਹੋਰ ੨ ਇੱਛਾਵਾਂ ਵੀ ਨਾਲ ਜਨਮ ਲੈਂਦੀਆਂ ਜਾ ਰਹੀਆਂ ਨੇ। ਇੱਛਾਵਾਂ ਦਾ ਇਹ ਪ੍ਰਵਾਹ ਜਨਮ ਮਰਣ ਦਾ ਪ੍ਰਵਾਹ ਬਣ ਜਾਂਦਾ ਹੈ। ਕਾਮਨਾਵਾਂ ਦਾ ਇਹ ਪ੍ਰਵਾਹ ਜਨਮ ਮਰਨ ਦਾ ਪ੍ਰਵਾਹ ਬਣ ਜਾਂਦਾ ਹੈ। ਜਨਮ ਤੇ ਮਰਨ ਦੇ ਪ੍ਰਵਾਹ ਨੂੰ ਅਗਰ ਰੋਕਣਾ ਹੈ ਕਿ ਇਹ ਨਾ ਹੋਵੇ ਤੇ ਫਿਰ ਮਹਾਰਾਜ ਕਹਿੰਦੇ ਨੇ:-

*ਕਾਹੂ ਫਲ ਕੀ ਇਛਾ ਨਹੀ ਬਾਛੈ॥*
*ਕੇਵਲ ਭਗਤਿ ਕੀਰਤਨ ਸੰਗਿ ਰਾਚੈ॥*

(ਸੁਖਮਨੀ ਸਾਹਿਬ)

ਇਹ ਤੇ ਬੜਾ ਔਖਾ ਕੰਮ ਹੈ। ਯੂਰਪ ਦੇ ਦਾਰਸ਼ਨਿਕ ਐਸਾ ਕਹਿੰਦੇ ਨੇ ਕਿ ਹਿੰਦੋਸਤਾਨ ਦੇ ਸੰਤ ਬਿਲਕੁਲ ਪਾਗਲਪੁਣੇ ਦੀ ਗੱਲ ਕਰਦੇ ਨੇ। ਕਹਿੰਦੇ ਨੇ ਅਗਰ ਫਲ ਦੀ ਇੱਛਾ ਹੀ ਨਹੀਂ ਤੇ ਮਨੁੱਖ ਕੰਮ ਕਿਉਂ ਕਰੇਗਾ, ਕਰਮ ਕਿਉਂ ਕਰੇਗਾ। ਲੋੜ ਕੀ ਹੈ। ਕਿਸਾਨ ਫਲ ਦੀ ਇੱਛਾ ਪਹਿਲੇ ਰਖਦਾ ਹੈ, ਬੀਜ ਬਾਅਦ ਦੇ ਵਿਚ ਬੀਜਦਾ ਹੈ। ਦੁਕਾਨਦਾਰ ਫਲ ਦੀ ਇੱਛਾ ਪਹਿਲੇ ਰਖਦਾ ਹੈ, ਦੁਕਾਨ ਬਾਅਦ ਦੇ ਵਿਚ ਖੋਲ੍ਹਦਾ ਹੈ। ਬਿਜ਼ਨਸ (Business) ਬਾਅਦ ਦੇ ਵਿਚ ਕੋਈ ਆਰੰਭ ਕਰਦਾ ਹੈ, ਇੱਛਾ ਪਹਿਲੇ। ਮਨੁੱਖ ਫਲ ਤੋਂ ਰਹਿਤ ਹੋ ਜਾਏ ਤੇ ਕਰਮ ਤੋਂ ਰਹਿਤ ਹੋ ਜਾਏਗਾ। ਐਸਾ ਸਾਰੇ ਦੇ ਸਾਰੇ ਯੂਰਪੀਨ ਵਿਦਵਾਨ ਕਹਿੰਦੇ ਨੇ। ਕਰਮਾਂ ਦੀ ਗਤੀ ਚਲਦੀ ਹੈ, ਫਲ ਦੀ ਇੱਛਾ ਨਾਲ। ਹੁਣ ਸਤਿਗੁਰ ਦੀ ਬਾਣੀ ਤੇ ਭਾਰਤ ਦੇ ਸਾਰੇ ਸੰਤ ਇਹ ਕਹਿੰਦੇ ਨੇ:-

*ਕਾਹੂ ਫਲ ਕੀ ਇਛਾ ਨਹੀ ਬਾਛੈ॥*
*ਕੇਵਲ ਭਗਤਿ ਕੀਰਤਨ ਸੰਗਿ ਰਾਚੈ॥*

(ਸੁਖਮਨੀ ਸਾਹਿਬ)

ਜਦ ਕੀਰਤਨ ਸੁਣਨ ਬੈਠਾ ਹੈਂ, ਕੀਰਤਨ ਕਰਨ ਬੈਠਾ ਹੈਂ। ਪਾਠ ਕਰਨ ਬੈਠਾ ਹੈਂ ਯਾ ਪਾਠ ਸੁਣਨ ਬੈਠਾ ਹੈਂ, *ਕਾਹੂ ਫਲ ਕੀ ਇਛਾ ਨਹੀ ਬਾਛੈ॥*

ਬਿਲਕੁਲ ਕੋਈ ਇੱਛਾ ਨਾ ਰਖੇ, ਬਸ ਕਰਮ ਕਰੇ, ਜਪ ਕਰੇ, ਬਸ ਬਾਣੀ ਜਪੇ, ਬਸ ਕੀਰਤਨ ਕਰੇ, ਕੀਰਤਨ ਸੁਣੇ। ਫਲ ਦੀ ਇੱਛਾ ਰਖ ਕੇ ਸਾਰਾ ਜਗਤ ਕਰਮ ਕਰਦਾ ਹੈ। ਇਹਨਾਂ ਨੂੰ ਸੰਸਾਰੀ ਕਹਿੰਦੇ ਨੇ। ਇਹ ਤੇ ਸੰਸਾਰੀ ਲੋਗ ਨੇ ਇਸੇ ਤਰਾਂ ਕਰਦੇ ਨੇ। ਇੱਛਾ ਤੋਂ, ਫਲ ਦੀ ਇੱਛਾ ਤੋਂ, ਇਹਨਾਂ ਦੇ ਸਾਰੇ ਕਰਮ ਪ੍ਰੇਰਿਤ ਹੁੰਦੇ ਨੇ। ਪਰ ਜਿਸ ਨੂੰ ਇਹ ਸਮਝ ਆ ਜਾਂਦੀ ਹੈ, ਇਕ ਦਿਨ ਇਸ ਜੀਵਨ ਦਾ ਪ੍ਰਵਾਹ ਤੇ ਰੁਕ ਜਾਏਗਾ, ਪਰ ਇੱਛਾਵਾਂ ਦਾ ਪ੍ਰਵਾਹ ਤੇ ਚਲਦਾ ਰਹਿੰਦਾ ਹੈ। ਉਹ ਇੱਛਾਵਾਂ ਦਾ ਪ੍ਰਵਾਹ ਅਗਲਾ ਜਨਮ ਕਰਾ ਦੇਵੇਗਾ, ਹੋਰ ਅਗਲਾ ਜਨਮ ਕਰਾ ਦੇਵੇਗਾ ਤੇ ਜੋ ਕੁਝ ਸਾਨੂੰ ਅੱਜ ਪ੍ਰਾਪਤ ਹੈ ਇਹ ਸਾਡੀ ਇੱਛਾ ਸੀ, ਸੁਖ ਮਿਲਿਆ ਹੈ, ਇਹ ਸਾਡੀ ਇੱਛਾ ਸੀ ਤੇ ਜਿਤਨੇ ਦੁੱਖ ਮਿਲੇ ਨੇ ਇਹ ਵੀ ਸਾਡੀ ਇੱਛਾ ਹੀ ਸੀ। ਚੂੰਕਿ ਸੁਖ ਮੰਗਦੇ ਹਾਂ ਆਪਣੇ ਲਈ, ਪਰ ਪਰਮਾਤਮਾ ਦਾ ਨਿਯਮ ਹੈ, ਜੇ ਤੂੰ ਦੂਜੇ ਨੂੰ ਦੇਣਾ ਹੈ ਤੇ ਕਮ-ਅਜ਼ ਕਮ ਪਹਿਲੇ ਤੇਰੇ ਕੋਲ ਤੇ ਹੋਣਾ ਚਾਹੀਦਾ ਹੈ, ਤਾਂ ਹੀ ਤੇ ਤੂੰ ਦੇ ਸਕੇਂਗਾ। ਇਸ ਨੁਕਤੇ ਨੂੰ ਬੜੇ ਧਿਆਨ ਨਾਲ ਪਕੜ ਲੈਣਾ, ਜੋ ਕੁਛ ਮੇਰੇ ਕੋਲ ਹੈ, ਮੇਰੀ ਮੰਗ ਸੀ। ਪਰਮਾਤਮਾ ਮੰਗ ਪੂਰੀ ਕਰਦਾ ਹੈ, ਕੁਛ ਵੀ ਮੰਗੀਏ ਪੂਰੀ ਕਰਦਾ ਹੈ।

*ਆਖਹਿ ਮੰਗਹਿ ਦੇਹਿ ਦੇਹਿ....॥*

(ਜਪੁ ਜੀ ਸਾਹਿਬ)

ਦਿੰਦਾ ਹੈ। ਐਸਾ ਤੇ ਨਹੀਂ ਕਿ ਨਾ ਦਿੰਦਾ ਹੋਵੇ। ਮਨੁੱਖ ਆਪਣੀ ਮੰਗ ਦੇ ਪ੍ਰਤੀ ਸਾਵਧਾਨ ਨਹੀਂ ਹੈ। ਮੈਂ ਇਕ ਸੂਫ਼ੀ ਫ਼ਕੀਰ ਅਤਾਰ ਦਾ ਜੀਵਨ ਪੜ੍ਹ ਰਿਹਾ ਸੀ। ਫ਼ਰਿਸ਼ਤੇ ਪ੍ਰਗਟ ਹੋਏ ਤੇ ਕਹਿਣ ਲਗੇ ਕਿ ਫ਼ਕੀਰਾ ਕੁਛ ਮੰਗ ਲੈ। ਇਹ ਫ਼ਕੀਰ ਕਹਿਣ ਲਗਾ, ਇਕੋ ਹੀ ਮੰਗ ਰਹਿ ਗਈ ਹੈ, ਜੇ ਤੁਸੀਂ ਪੂਰੀ ਕਰ ਸਕਦੇ ਹੋ ਤੇ ਕਰ ਦਿਉ। ਬਾਕੀ ਤੇ ਕੋਈ ਮੰਗ ਨਹੀਂ, ਬਸ ਇਕੋ ਹੀ ਮੰਗ ਹੈ ਔਰ ਮੈਂ ਐਸਾ ਸਮਝਦਾ ਹਾਂ ਉਹ ਤੁਸੀਂ ਪੂਰੀ ਨਹੀਂ ਕਰ ਸਕਦੇ। ਇਸ ਦੇ ਨਾਲ ਫ਼ਰਿਸ਼ਤਿਆਂ ਨੂੰ ਚੋਟ ਲਗੀ। ਇਹ ਤੇ ਸਾਡੀ ਤੌਹੀਨ ਪਿਆ ਕਰਦਾ ਹੈ। ਇਸ ਦੀ ਝੋਲੀ ਵਿਚ ਅਸੀਂ ਵਰ ਪਾਉਣ ਆਏ ਹਾਂ। ਸਭ ਕੁਛ ਦੇਣ ਵਾਸਤੇ ਆਏ ਹਾਂ। ਜੋ ਮੰਗੋ ਦਿੰਦੇ ਹਾਂ, ਇਹ ਕਹਿੰਦਾ ਹੈ ਇਕੋ ਹੀ ਮੰਗ ਰਹਿ ਗਈ ਹੈ ਔਰ ਤੁਸੀਂ ਪੂਰੀ ਨਹੀਂ ਕਰ ਸਕਦੇ। ਫ਼ਰਿਸ਼ਤਿਆਂ ਨੇ ਆਖਿਆ ਇਹ ਇਲਜ਼ਾਮ ਸਾਡੇ ਤੇ ਬਾਅਦ ਵਿਚ ਲਾਵੀਂ, ਜਦ ਅਸੀਂ ਦੇ ਨਹੀਂ ਸਕਾਂਗੇ। ਪਰ ਕਮਾਲ ਦੀ ਗੱਲ ਕਸੂਰ ਸਾਡੇ ਪਾਸੋਂ ਹੋਇਆ ਨਹੀਂ ਅਤੇ ਸਜਾ ਪਹਿਲੇ ਹੀ ਦੇਣ ਲਗੇ ਹੋ। ਤੁਸੀਂ ਮੰਗੋ ਅਸੀਂ ਦੇਵਾਂਗੇ। ਕੀ ਮੰਗ ਹੈ ਤੇਰੀ ?

ਹੇ ਫ਼ਰਿਸ਼ਤੋ ! ਇਕੋ ਹੀ ਮੰਗ ਹੈ ਮੇਰੀ, ਮੇਰੇ ਹਿਰਦੇ ਵਿਚ ਕੋਈ ਮੰਗ ਨਾ ਰਹੇ। ਇਹ ਅਤਾਰ ਕਹਿੰਦਾ ਹੈ ਕਿ ਇਹ ਸੁਣ ਕੇ ਫ਼ਰਿਸ਼ਤੇ ਚਲੇ ਗਏ। ਬਿਨਾਂ ਦਿੱਤੇ ਹੀ ਉਹ ਚਲੇ ਗਏ। ਉਹ ਫ਼ਕੀਰ ਇਸ ਤੋਂ ਇਹ ਨੁਕਤਾ ਬਿਆਨ ਕਰ ਰਿਹਾ ਹੈ ਕਿ ਕੋਈ ਦੇਵਤਾ ਇੱਛਾਵਾਂ ਤੋਂ ਮੁਕਤ ਨਹੀਂ ਕਰ ਸਕਦਾ। ਕੇਵਲ ਪਰਮਾਤਮਾ ਹੀ ਕਰ ਸਕਦਾ ਹੈ, ਉਹ ਜਦ ਮਿਲਦਾ ਹੈ ਫਿਰ ਇੱਛਾ ਨਹੀਂ ਰਹਿੰਦੀ:-

*ਸਭੇ ਇਛਾ ਪੂਰੀਆਂ ਜਾ ਪਾਇਆ ਅਗਮ ਅਪਾਰਾ॥*

(ਅੰਗ ੭੪੭)

ਉਸ ਤੋਂ ਪਹਿਲਾਂ ਤਾਂ ਕੋਈ ਇੱਛਾ ਪੂਰੀ ਨਹੀਂ ਹੁੰਦੀ। ਕਿਉਂ? ਇਕ ਪੂਰੀ ਹੁੰਦੀ ਹੈ, ਦਸ ਵੀਹ ਨੂੰ ਜਨਮ ਦੇ ਜਾਂਦੀ ਹੈ। ਉਹ ਤੇ ਪ੍ਰਵਾਹ ਚਲਦਾ ਰਹਿੰਦਾ ਹੈ। ਉਸ ਵਿਚ ਕੁਝ ਪੂਰੀਆਂ ਹੁੰਦੀਆਂ ਰਹਿੰਦੀਆਂ ਨੇ ਕੁਛ ਨਿਰੰਤਰ ਜਨਮ ਲੈਂਦੀਆਂ ਰਹਿੰਦੀਆਂ ਨੇ। ਇੱਛਾਵਾਂ ਦਾ ਜੰਮਦੇ ਰਹਿਣਾ ਸਾਡੇ ਜਨਮ ਮਰਨ ਦਾ ਕਾਰਣ ਬਣਦਾ ਹੈ। ਇਹ ਮੂਲ ਗੱਲ ਕਿਤੇ ਸਮਝ ਵਿਚ ਆ ਜਾਏ ਤੋ ਫਿਰ ਪਾਠ ਕਰਨ ਲਗਿਆਂ, ਜਪ ਕਰਨ ਲਗਿਆਂ, ਕਲ ਦੀ ਗੱਲ ਛੱਡੋ ਅਜ ਹੀ ਅਨੰਦ ਮਿਲੇਗਾ। ਹੁਣੇ ਹੀ ਆਨੰਦ ਮਿਲੇਗਾ। ਇਸੇ ਨੂੰ ਬਾਬਾ ਫਰੀਦ ਨੇ ਕਿਹਾ ਹੈ:-

*ਆਜੁ ਮਿਲਾਵਾ ਸੇਖ ਫਰੀਦ...॥*

(ਅੰਗ ੪੮੮)

ਅੱਜ, ਕਿਉਂ ਕਲ ਤੇ ਛਡਦਾ ਹੈਂ, ਕਿਉਂ ਅਗਲੇ ਜਨਮ ਤੇ ਛਡਦਾ ਹੈਂ।

*ਆਜੁ ਮਿਲਾਵਾ ਸੇਖ ਫਰੀਦ*
*ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥*

(ਅੰਗ ੪੮੮)

ਇਹ ਮਨ ਨੂੰ ਮਛਰਾਉਣ ਵਾਲੀਆਂ ਇੱਛਾਵਾਂ, ਵਾਸ਼ਨਾਵਾਂ, ਕਾਮਨਾਵਾਂ ਰੋਕ, ਪਰ੍ਹਾਂ ਸੁੱਟ। ਇਹ ਪ੍ਰਵਾਹ ਅਗਰ ਚਲਦਾ ਰਿਹਾ ਤੋ ਜਨਮ ਮਰਨ ਦਾ ਪ੍ਰਵਾਹ ਵੀ ਚਲਦਾ ਰਹੇਗਾ। ਪਤਾ ਹੈ ਦਰਿਆ ਵਿਚ ਕੀ ਹੁੰਦਾ ਹੈ। ਪਾਣੀ ਦਾ ਪ੍ਰਵਾਹ ਹੁੰਦਾ ਹੈ, ਅੱਗੇ ਚਲਦਾ ਹੈ, ਫਿਰ ਪਿੱਛੇ ਹੋਰ ਪਾਣੀ, ਹੋਰ ਪਾਣੀ। ਇਸ ਵਾਸਤੇ ਇਕ ਹੋਰ ਦਾਰਸ਼ਨਿਕ ਨੀਤੀਸ਼ੇ, ਹੈਗਾ ਤੇ ਨਾਸਤਿਕ ਸੀ, ਉਹ ਕਹਿੰਦਾ ਹੈ ਇਕ ਨਦੀ ਨੂੰ ਦੋ ਦਫ਼ਾ ਪਾਰ ਨਹੀਂ ਕੀਤਾ ਜਾ ਸਕਦਾ, ਕਿਉਂ? ਜਦ ਦੋਬਾਰਾ ਮੈਂ ਉਥੋਂ ਪਾਰ ਹੋਵਾਂਗਾ, ਪਤਾ ਨਹੀਂ ਕਿਤਨਾ ਕੁ ਪਾਣੀ ਉਥੋਂ ਵਹਿ ਗਿਆ ਹੋਵੇਗਾ। ਇਹ ਉਹ ਨਦੀ ਥੋੜੀ ਹੈ, ਜਿਸ ਵਕਤ ਮੈਂ ਪਹਿਲੇ ਪਾਰ ਕੀਤਾ ਸੀ। ਉਦੋਂ ਕੁਝ ਹੋਰ ਪਾਣੀ ਸੀ। ਕਿਤਨਾ ਵਹਿਣ ਵਹਿ ਗਿਆ, ਇਹ ਤੇ ਹੋਰ ਪਾਣੀ ਹੈ, ਇਹ ਉਹ ਨਦੀ ਨਹੀਂ ਹੈ। ਭਾਵੇਂ ਨਦੀ ਦਾ ਨਾਮ ਵੀ ਉਹੀ ਹੈ ਅਤੇ ਲੋਕੀਂ ਸਮਝਦੇ ਪਏ ਨੇ ਉਹੀ ਨਦੀ ਹੈ। ਇਹ ਤੇ ਪਤਾ ਨਹੀਂ ਕਿਤਨਾ ਪ੍ਰਵਾਹ ਲੰਘ ਗਿਆ ਹੈ। ਚਲਦਿਆਂ ਹੋਇਆਂ, ਨਦੀ ਨੂੰ ਪਾਰ ਕਰਦਿਆਂ ਹੋਇਆਂ ਵੀ ਅਖ਼ੀਰਲੇ ਕਿਨਾਰੇ ਤਕ ਇਕ ਨਦੀ ਨਹੀਂ ਹੁੰਦੀ, ਇੰਝ ਕਹਿ ਲਵੋ ਸੈਂਕੜੇ ਨਦੀਆਂ ਲੰਘ ਗਈਆਂ। ਪਾਣੀ ਦਾ ਕਿਤਨਾ ਹੀ ਪ੍ਰਵਾਹ ਲੰਘ ਗਿਆ।

ਇਕ ਇੱਛਾ ਪੂਰੀ ਹੋ ਗਈ, ਪ੍ਰਵਾਹ ਲੰਘ ਗਿਆ। ਇਕ ਪੂਰੀ ਨਹੀਂ ਹੋਈ, ਬੜੇ ਤੜਪੇ, ਨਿਰਾਸ਼ ਹੋ ਗਏ, ਲੰਘ ਗਿਆ ਪ੍ਰਵਾਹ। ਕਿਧਰੇ ਇਕ ਇੱਛਾ ਪੂਰੀ ਹੋਈ ਅਤੇ ਉਸ ਦੇ ਪਿੱਛੇ ਹੋਰ ਇੱਛਾਵਾਂ ਆਈਆਂ। ਕਿਧਰੇ ਇੱਛਾ ਤੋਂ ਨਿਰਾਸ਼ ਹੋਏ ਤੇ ਇਕ ਹੋਰ ਇੱਛਾ ਆ ਗਈ। ਇਸ ਤਰ੍ਹਾਂ ਇੱਛਾਵਾਂ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਜਿੰਨ੍ਹਾ ਨੇ ਵੀ ਕਾਮਨਾਵਾਂ ਦਾ ਅਧਿਐਨ ਕੀਤਾ ਹੈ, ਤਮਾਮ ਅਵਤਾਰੀ ਪੁਰਸ਼ ਕਹਿੰਦੇ ਨੇ, ਇਹ ਦੁੱਖ ਦਾ ਕਾਰਣ ਹੈ। ਮਨੁੱਖ ਉਤਨਾ ਹੀ ਦੁਖੀ ਹੋਵੇਗਾ, ਜਿਤਨਾ ਇੱਛਾਵਾਂ ਵਿਚ ਗ੍ਰਸਤ ਹੋਵੇਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਮਹਾਨ ਵਾਕ:-

*ਆਸਾ ਵਿਚਿ ਅਤਿ ਦੁਖ ਘਣਾ ਮਨਮੁਖਿ ਚਿਤੁ ਲਾਇਆ॥*

(ਅੰਗ ੧੨੪੯)

ਘਣੇ ਦੁੱਖ, ਕੋਈ ਇਕ ਹੈ, ਬਹੁਤ ਦੁੱਖ ਨੇ। ਇਹ ਇੱਛਾਵਾਂ ਦਾ ਪ੍ਰਵਾਹ ਮਨਮੁਖ ਦੇ ਅੰਦਰ ਹੁੰਦਾ ਹੈ। ਜਿਤਨੇ ਚਿਰ ਤਕ ਗੁਰਮੁਖ ਨਹੀਂ ਬਣਦਾ, ਖੇਡ ਨਹੀਂ ਬਣੇਗੀ। ਮੈਂ ਤੇ ਕਈ ਦਫ਼ਾ ਹੈਰਾਨ ਹੋ ਜਾਂਦਾ ਹਾਂ, ਸਮਾਜਿਕ ਰੋਣੇ, ਆਰਥਿਕ ਰੋਣੇ, ਸਰੀਰਕ ਰੋਣੇ ਔਰ ਇਹਨਾਂ ਦੇ ਨਾਲ ਜੁੜੀਆਂ ਹੋਈਆਂ ਕਾਮਨਾਵਾਂ। ਇਹ ਹੀ ਲੈ ਕੇ ਲੋਕ ਗੁਰੂ ਕੋਲ ਆਉਂਦੇ ਨੇ। ਇਹਨਾਂ ਦਾ ਭਾਂਡਾ ਖਾਲੀ ਨਹੀਂ ਹੁੰਦਾ ਜਿਸ ਵਿਚ ਕੋਈ ਨਾਮ ਦਾ ਰਤਨ ਪੈ ਜਾਏ।

*.......ਟਾਕਿਮ ਕੂੰਜੜੀਆ.......॥*

ਇਹਨਾਂ ਕੂੰਜੜੀਆਂ ਨੂੰ ਕੋਈ ਰੋਕੇ। ਰੋਕ ਦੇਵੇ ਇਹਨਾਂ ਇੱਛਾਵਾਂ ਨੂੰ ਤੇ ਅੱਜ ਹੀ ਮਿਲਾਪ ਲੈ ਲਵੇ। ਉਸ ਦੇ ਮਿਲਾਪ ਨਾਲ ਕੀ ਹੋਵੇਗਾ?

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

ਜਿਸ ਦਿਨ ਉਹ ਅਗੰਮ ਮਿਲਦਾ ਹੈ, ਸਾਰੀਆਂ ਇੱਛਾਵਾਂ ਦੀ ਪੂਰਤੀ ਹੋ ਜਾਂਦੀ ਹੈ। ਉਹ ਐਸਾ ਮਿਲਦਾ ਹੈ ਕਿ ਛੋਟੀਆਂ ੨ ਇੱਛਾਵਾਂ ਨੂੰ ਮਾਰ ਦਿੰਦਾ ਹੈ। ਉਹ ਪਰਮ-ਅਨੰਦ, ਪਰਮ-ਰਸ, ਮਹਾਨ-ਸੁਖ ਛੋਟੀਆਂ ੨ ਕਾਮਨਾਵਾਂ ਨੂੰ ਮਾਰ ਦਿੰਦਾ ਹੈ। ਬਲਕਿ ਰਹਿਣ ਹੀ ਨਹੀਂ ਦਿੰਦਾ। ਜਿਵੇਂ ਇਸ ਮਹਾਨ ਵਾਕ ਵਿਚ ਆਇਆ ਹੈ।

*ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥*

ਇਹ ਵੀ ਮੁਕੰਮਲ ਸਚਾਈ ਹੈ। ਜੋ ਕੁਛ ਅੱਜ ਸਾਡੇ ਕੋਲ ਹੈ, ਇਹ ਸਾਡੀਆਂ ਮੰਗਾਂ ਸਨ। ਇਸ ਕਰਕੇ ਮਿਲਿਆ ਹੈ। ਹੁਣ ਜੋ ਕੁਛ ਮੰਗਦੇ ਪਏ ਹਾਂ ਇਹ ਵੀ ਮਿਲੇਗਾ। ਐਸਾ ਕੁਛ ਵੀ ਨਹੀਂ ਕਿ ਬਿਨਾਂ ਮਿਲੇ ਰਹਿ ਜਾਏ। ਪਰ ਮੰਗਾਂ ਸਾਡੀਆਂ ਵਡੀਆਂ ੨ ਔਰ ਮੰਗਾਂ ਨਿਰੰਤਰ ਪਰ ਜੀਵਨ ਛੋਟਾ ਹੈ। ਰੋਜ਼ ੨ ਮੰਗਾਂ ਪੂਰੀਆਂ ਹੁੰਦੀਆਂ ਜਾ ਰਹੀਆਂ ਨੇ, ਮੰਗਾਂ ਹੋਰ ਵਧਦੀਆਂ ਜਾ ਰਹੀਆਂ ਨੇ। ਜੀਵਨ ਛੋਟਾ ਹੁੰਦਾ ਜਾ ਰਿਹਾ ਹੈ। ਇਕ ਦਿਨ ਜੀਵਨ ਦਾ ਅੰਤ ਹੋ ਗਿਆ। ਮੰਗਾਂ ਤੇ ਰਹਿ ਗਈਆਂ, ਹੁਣ ਅਗਲੇ ਜਨਮ ਵਿਚ ਪੂਰੀਆਂ ਹੋਣਗੀਆਂ।

ਇੱਛਾਵਾਂ ਦਾ ਪ੍ਰਵਾਹ ਜਨਮ ਮਰਨ ਦਾ ਪ੍ਰਵਾਹ ਬਣਦਾ ਹੈ। ਇੱਛਾਵਾਂ ਦਾ ਵੇਗ ਜਨਮ ਤੇ ਮਰਨ ਦੇ ਵੇਗ ਨੂੰ ਜਨਮ ਦੇਵੇਗਾ। ਜਿਤਨੇ ਚਿਰ ਤਕ ਇੱਛਾਵਾਂ ਚਲ ਰਹੀਆ ਨੇ, ਜਨਮ ਮਰਨ ਚਲਦਾ ਰਹੇਗਾ। ਇਹ ਇੱਛਾ ਵਸ ਹੋ ਕੇ ਭਾਵੇਂ ਸੰਸਾਰਿਕ ਕਰਮ ਕਰੀਏ ਤੇ ਭਾਵੇਂ ਧਾਰਮਿਕ ਕਰਮ ਕਰੀਏ। ਫਿਰ ਗੁਰਬਾਣੀ ਕਹਿੰਦੀ ਹੈ ਚਲੋ ਇੱਛਾਵਾਂ ਵਸ ਹੋ ਕੇ ਤੂੰ ਸੰਸਾਰਿਕ ਕਰਮ ਕਰ ਰਿਹਾ ਹੈਂ, ਕਰ। ਹਰ ਅਵਤਾਰੀ ਪੁਰਸ਼ ਨੇ ਅਪਣੇ ਅਨੁਭਵ ਦੇ ਹਿਸਾਬ ਨਾਲ ਇਤਨੀ

ਛੂਟ ਦਿੱਤੀ ਹੈ। ਪਰ ਜੋ ਤੂੰ ਧਾਰਮਿਕ ਕਰਮ ਕਰੇਂ:-

*ਸੇਵਾ ਕਰਤ ਹੋਇ ਨਿਹਕਾਮੀ॥*

(ਅੰਗ ੨੮੬)

--------

*ਕਾਹੂ ਫਲ ਕੀ ਇਛਾ ਨਹੀ ਬਾਛੈ॥*

(ਅੰਗ ੨੭੪)

ਨੀਤੀਸ਼ੇ ਨੂੰ ਪੜ੍ਹ ਕੇ ਪਤਾ ਨਹੀਂ ਕਿਤਨੇ ਇਸ ਤਰ੍ਹਾਂ ਦੇ ਵਿਦਵਾਨ ਮੈਨੂੰ ਇੰਗਲੈਂਡ ਵਿਚ ਮਿਲੇ। ਕਹਿਣ ਲਗੇ, ਠੀਕ ਹੈ ਗਿਆਨੀ ਜੀ ਤੁਹਾਡੀ ਗੱਲ ਪਕੜ ਵਿਚ ਆ ਗਈ ਹੈ। ਫਲ ਦੀ ਕਾਮਨਾ ਹੀ ਮਨੁੱਖ ਤੋਂ ਕਰਮ ਕਰਾਉਂਦੀ ਹੈ। ਫਲ ਦੀ ਇੱਛਾ ਹੀ ਮਨੁੱਖ ਤੋਂ ਕਰਮ ਕਰਾਉਂਦੀ ਹੈ। ਮਨੁੱਖ ਤੇ ਸੁਸਤ ਹੋ ਜਾਏਗਾ, ਆਲਸੀ ਹੋ ਜਾਏਗਾ, ਕੁਛ ਵੀ ਨਹੀਂ ਕਰੇਗਾ ਅਗਰ ਫਲ ਦੀ ਇੱਛਾ ਨਹੀਂ ਹੈ। ਮੈਂ ਕਿਹਾ ਫਿਰ ਇਕ ਨੁਕਤਾ ਸਮਝਿਆ ਨਹੀਂ ਗਿਆ। ਇਸੇ ਵਾਸਤੇ ਕਹਿੰਦੇ ਨੇ ਧਰਮ ਨੂੰ ਸਮਝਣਾ ਬੜਾ ਬਿਖਮ ਹੈ। ਇਤਨੀ ਸੌਖੀ ਖੇਡ ਨਹੀਂ ਹੈ। ਇਹ ਕੋਈ ਬਚਿਆਂ ਦੀ ਖੇਡ ਨਹੀਂ ਹੈ। ਕਬੀਰ ਸਾਹਿਬ ਕਹਿੰਦੇ ਨੇ:-

*ਲੋਗਨ ਰਾਮੁ ਖਿਲਉਨਾ ਜਾਨਾ॥*

(ਅੰਗ ੧੧੫੮)

ਲੋਗਾਂ ਨੇ ਤੇ ਪ੍ਰਭੂ ਨੂੰ ਖਿਡਾਉਣਾ ਸਮਝਿਆ ਹੈ, ਇਹ ਖਿਡਾਉਣਾ ਨਹੀਂ ਹੈ। ਬੜੀ ਬਿਖੜੀ ਗੱਲ ਹੈ। ਬੜੀ ਬਾਰੀਕ ਗੱਲ ਹੈ। ਤੇਰੀ ਕੋਈ ਵੀ ਅੰਦਰ ਇੱਛਾ ਹੈ। ਅਗਰ ਤੂੰ ਕੋਈ ਗੁਨਾਹ ਵੀ ਕਰ ਬੈਠਾ ਹੈਂ। ਪਾਪ ਵੀ ਕਰ ਬੈਠਾ ਹੈਂ। ਹੁਣ ਤੇਰੇ ਅੰਦਰ ਇਹ ਇੱਛਾ ਹੈ ਕਿ ਇਸ ਨੂੰ ਧੋਵਾਂ। ਆਪ ਪੜ੍ਹ ਕੇ ਹੈਰਾਨ ਹੋਵੋਗੇ। ਕੋਈ ਹੋਰ ਨੁਕਤਾ ਨਾ ਲੈ ਲੈਣਾ। ਅਨੁਭਵੀ ਪੁਰਸ਼ ਇਹ ਕਹਿੰਦੇ ਨੇ, ਇਹ ਇੱਛਾ ਵੀ ਛੱਡ।

ਖ਼ੁਦਾ ਪੇ ਛੋੜ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।
ਚਲੋਗੇ ਅਪਨੇ ਸਰ ਪੁਰ ਰਖ ਕਰ ਯਿਹ ਬਾਰੇ ਗਿਰਾਂ ਕਬ ਤਕ।

ਇਹ ਬੋਝ ਆਪਣੇ ਸਿਰ ਤੇ ਰਖ ਕੇ ਕਦ ਤਕ ਢੋਵੇਂਗਾ। ਕਿਉਂ? ਇਹ ਗੁਨਾਹ ਧੋਂਦਿਆਂ ੨ ਵੀ ਦਸ ਕਰ ਬੈਠੇਂਗਾ। ਦਾਨ ਕਰਦਿਆਂ ੨ ਵੀ ਪਤਾ ਨਹੀਂ ਕਿਤਨੀ ਬੇਈਮਾਨੀ ਕਰ ਜਾਵੇਂਗਾ। ਪਾਠ ਕਰਦਿਆਂ ੨ ਵੀ ਪਤਾ ਨਹੀਂ ਤੂੰ ਕਿਤਨਾ ਝੂਠ ਬੋਲ ਜਾਵੇਂਗਾ। ਸਤਿਸੰਗ ਕਰਦਿਆਂ ੨ ਵੀ ਪਤਾ ਨਹੀਂ ਤੂੰ ਕਿਤਨੀ ਕੁਸੰਗਤ ਕਰ ਲਵੇਂਗਾ। ਇਹ ਕਿਸ ਤਰਾਂ ਧੋਵੇਂਗਾ।

ਖ਼ੁਦਾ ਪੇ ਛੋੜ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।

ਇਹ ਜੋ ਤੂੰ ਗੁਨਾਹਾਂ ਦਾ ਟੋਕਰਾ ਚੁਕਿਆ ਹੋਇਆ ਹੈ, ਬਈ ਸੁਟਣਾ ਹੈ।

ਤੇਰੇ ਗੁਨਾਹ ਕੋਈ ਵੀ ਕਬੂਲ ਕਰਨ ਨੂੰ ਤਿਆਰ ਨਹੀਂ ਹੋਵੇਗਾ। ਤੂੰ ਕਿੱਥੇ ਸੁਟੇਂਗਾ। ਰੱਬ ਦੇ ਅਗੇ ਹੀ ਸੁੱਟ ਦੇ। ਉਹੀ ਲੈ ਲਵੇਗਾ। ਪੰਡਿਤ ਦਇਆ ਰਾਮ ਨੂੰ ਮੈਂ ਇਕ ਦਿਨ ਪੜ੍ਹ ਰਿਹਾ ਸੀ। ਉਹ ਕਹਿੰਦਾ ਹੈ ਹੇ ਪ੍ਰਭੂ! ਮੇਰਾ ਵੀ ਜੀਅ ਕਰਦਾ ਹੈ ਕਿ ਤੇਰੇ ਚਰਨਾਂ ਵਿਚ ਕੁਝ ਅਰਪਣ ਕਰਾਂ। ਪਰ ਮੈਂ ਉਹੀ ਅਰਪਣ ਕਰਨਾ ਚਾਹੁੰਦਾ ਹਾਂ ਜੋ ਮੇਰਾ ਹੋਵੇ। ਇਹ ਕੀ, ਕਿ ਤੇਰੀ ਚੀਜ਼ ਤੇਰੇ ਅੱਗੇ ਰਖ ਦਿਆਂ ਇਸ ਦੇ ਨਾਲ ਮੈਨੂੰ ਖੁਸ਼ੀ ਨਹੀਂ ਮਿਲੇਗੀ। ਮੈਨੂੰ ਖੁਸ਼ੀ ਤੇ ਤਾਂ ਹੀ ਮਿਲੇਗੀ ਜੇ ਮੈਂ ਕੋਈ ਆਪਣੀ ਚੀਜ਼ ਤੇਰੇ ਅੱਗੇ ਰਖਾਂ। ਇਹ ਤਨ ਤੈਨੂੰ ਭੇਟ ਕਰਾਂ। ਇਹ ਨਾ ਤੇ ਮੈਂ ਬਣਾਇਆ ਹੈ ਅਤੇ ਨਾ ਹੀ ਖ਼ਰੀਦਿਆ ਹੈ। ਇਹ ਤੇਰਾ ਦਿੱਤਾ ਹੋਇਆ ਹੈ। ਇਹ ਸਾਰੇ ਨੈਣ-ਨਕਸ਼, ਇਹ ਪ੍ਰਾਣਾਂ ਦੀ ਹਰਕਤ। ਇਸ ਸਰੀਰ ਦੇ ਅੰਦਰ ਚਲ ਰਹੀ ਸਾਰੀ ਮਸ਼ੀਨਰੀ ਇਹ ਤੇਰੀ ਕਰਾਮਾਤ ਹੈ। ਤੇਰੀ ਦਿੱਤੀ ਹੋਈ ਹੈ। ਇਹ ਆਪਣਾ ਤੇ ਹੈ ਹੀ ਨਹੀਂ, ਇਸ ਕਰਕੇ ਕੀ ਤੇਰੇ ਅੱਗੇ ਰਖਣਾ। ਹੇ ਪ੍ਰਭੂ! ਇਹ ਵੀ ਸੁਣ ਲੈ, ਇਹ ਮਨ ਵੀ ਮੈਂ ਨਹੀਂ ਬਣਾਇਆ। ਇਹ ਵੀ ਤੇਰਾ ਦਿੱਤਾ ਹੋਇਆ ਹੈ। ਇਹ ਕੀ ਤੇਰੇ ਅੱਗੇ ਰਖਣਾ। ਤਨ ਤੇ ਮਨ ਦੀ ਸ਼ਕਤੀ ਨਾਲ ਮੈਂ ਜੋ ਧਨ ਕਮਾਇਆ ਹੈ, ਇਹ ਮੇਰਾ ਕਿਸ ਤਰਾਂ ਹੋ ਗਿਆ, ਕਿਉਂਕਿ ਇਹ ਤਨ ਤੇਰਾ ਦਿੱਤਾ ਹੋਇਆ ਹੈ, ਮਨ ਤੇਰਾ ਦਿੱਤਾ ਹੋਇਆ ਹੈ। ਸੂਝ ਸਮਝ ਨਾਲ ਅਤੇ ਸਰੀਰਕ ਬਲ ਨਾਲ ਮੈਂ ਧਨ ਕਮਾਇਆ ਹੈ, ਇਹ ਤੇਰੇ ਅੱਗੇ ਰਖ ਦਿਆਂ, ਇਹ ਵੀ ਤੇ ਤੇਰਾ ਹੈ:-

*ਤੇਰੋ ਕੀਆ ਤੁਝਹਿ ਕਿਆ ਅਰਪਉ...॥*

(ਅੰਗ ੬੯੪)

ਇਹ ਰਵਿਦਾਸ ਕਹਿੰਦੇ ਨੇ। ਦਿੱਤਾ ਤੇਰਾ ਹੈ ਤੇ ਕੀ ਤੇਰੇ ਅੱਗੇ ਰਖਾਂ। ਪੰਡਿਤ ਦਇਆ ਰਾਮ ਕਹਿੰਦੇ ਨੇ ਮੈਨੂੰ ਖੁਸ਼ੀ ਤਾਂ ਮਿਲੇਗੀ ਜੇ ਮੇਰੀ ਚੀਜ਼ ਤੂੰ ਕਬੂਲ ਕਰ ਲਵੇਂ। ਉਹ ਅੱਗੇ ਇਸ ਤਰ੍ਹਾਂ ਲਿਖਦਾ ਹੈ ਜਿਵੇਂ ਪ੍ਰਭੂ ਨੇ ਆਖਿਆ, ਠੀਕ ਹੈ ਜੋ ਤੇਰਾ ਹੈ ਉਹੀ ਮੇਰੇ ਅੱਗੇ ਅਰਪਣ ਕਰ ਦੇ। ਪਤਾ ਹੈ ਦਇਆ ਰਾਮ ਅੱਗੇ ਕੀ ਕਹਿੰਦੇ ਨੇ, ਹੇ ਪ੍ਰਭੂ! ਮੇਰਾ ਤਾਂ ਸਿਰਫ ਮੇਰੇ ਗੁਨਾਹ ਨੇ, ਮੇਰੇ ਪਾਪ ਨੇ, ਹੋਰ ਕੁਝ ਵੀ ਨਹੀਂ। ਗ਼ਲਤੀਆਂ ਨੇ, ਭੁੱਲਾਂ ਨੇ, ਜੇ ਤੂੰ ਕਬੂਲ ਕਰੇਂ ਤਾਂ ਮੈਂ ਤੇਰੇ ਚਰਨਾਂ ਵਿਚ ਰਖ ਦਿਆਂ। ਬਾਕੀ ਤੇ ਆਪਣੇ ਕੋਲ ਕੁਛ ਵੀ ਨਹੀਂ ਹੈ:-

ਖ਼ੁਦਾ ਪੇ ਛੋੜ ਦੋ ਐ ਜੋਸ਼ ਪੁਸ਼ਤਾਰਾ ਗੁਨਾਹੋਂ ਕਾ।
ਚਲੋਗੇ ਅਪਨੇ ਸਰ ਪੁਰ ਰਖ ਕਰ ਯਿਹ ਬਾਰੇ ਗਿਰਾਂ ਕਬ ਤਕ।

ਇਤਨਾ ਭਾਰ ਆਪਣੇ ਸਿਰ ਤੇ ਕਿੱਥੋਂ ਤਕ ਢੋਵੇਂਗਾ। ਇਹ ਟੋਕਰਾ ਤੇਰਾ ਕਿਸੇ ਨੇ ਨਹੀਂ ਲੈਣਾ, ਰੱਬ ਦੇ ਅਗੇ ਹੀ ਰਖ ਦੇ, ਅਰਪਣ ਕਰ ਦੇ।

*ਕਾਹੂੰ ਫਲ ਕੀ ਇਛਾ ਨਹੀ ਬਾਛੈ॥*

ਕਿਸੇ ਤਰਹ ਦੀ ਇੱਛਾ ਆਪਣੇ ਮਨ ਵਿਚ ਨਾ ਰਖ। ਇਕੋ ਹੀ ਇੱਛਾ ਹੈ

ਜੈਸੇ ਉਸ ਫ਼ਕੀਰ ਨੇ ਕਿਹਾ ਹੈ, ਬਸ ਇੱਛਾ ਕੋਈ ਨਾ ਹੋਵੇ, ਇਹੋ ਇੱਛਾ ਹੈ। ਇਸ ਬਰੀਕੀ ਨੂੰ ਜੇ ਕਿਧਰੇ ਸਮਝ ਲਊ ਤੇ ਖੇਡ ਅੱਜ ਹੀ ਸਮਝ ਵਿਚ ਆ ਜਾਏ। ਜਦ ਕਦੇ ਇਸ ਤਰ੍ਹਾਂ ਦੀ ਕਥਾ ਚਲੇ ਤਾਂ ਇਕ ਹੋਰ ਸੰਤ ਵੀ ਚੇਤੇ ਆ ਜਾਂਦਾ ਹੈ। ਇਹ ਕਸ਼ਮੀਰ ਵਿਚ ਹੋਇਆ ਹੈ ਔਰ ਗਜ਼ਬ ਦੀ ਗੱਲ ਇਹ ਕਿ ਇਹ ਵਿਚਾਰਾ ਅਤਿਅੰਤ ਮੁਫ਼ਲਿਸ, ਬੜਾ ਗਰੀਬ। ਧੰਨ ਗੁਰੂ ਰਾਮਦਾਸ ਜੀ ਜਿਵੇਂ ਘੁੰਗਣੀਆਂ ਵੇਚਦੇ ਸਨ। ਇਹ ਵੀ ਕਾਬਲੀ ਛੋਲੇ, ਚਿੱਟੇ ਚਣੇ ਆਦਿ ਦਾ ਖੌਂਚਾ ਲਾਉਂਦਾ ਸੀ। ਘਰ ਵਾਲੀ ਰੋਜ਼ ਸਵੇਰੇ ਬਣਾ ਦਿੰਦੀ ਸੀ। ਉਹ ਬਾਜ਼ਾਰ ਵਿਚ ਬੈਠ ਜਾਂਦਾ ਸੀ ਅਤੇ ਚਣੇ ਵੇਚ ਕੇ ਆਪਣੀ ਉਪਜੀਵਕਾ ਚਲਾਉਂਦਾ ਸੀ।

ਇਕ ਦਿਨ ਦੀ ਗੱਲ ਹੈ। ਇਕ ਮਨੁੱਖ ਦੇ ਕੋਲ ਖੋਟੇ ਸਿੱਕੇ ਸਨ ਅਤੇ ਉਹ ਪੰਜ ਸਤ ਦੁਕਾਨਾਂ ਤੇ ਗਿਆ ਪਰ ਕਿਸੇ ਨੇ ਵੀ ਉਹ ਖੋਟੇ ਸਿੱਕੇ ਨਾ ਲਏ। ਅੱਗੇ ਬੈਠਾ ਸੀ ਅਤਾਰ ਛੋਲਿਆਂ ਦਾ ਖੌਂਚਾ ਲਾ ਕੇ। ਭਾਵੇਂ ਉਸ ਨੇ ਛੋਲੇ ਖਾਣੇ ਤੇ ਨਹੀਂ ਸਨ ਪਰ ਉਸ ਨੇ ਸੋਚਿਆ ਸ਼ਾਇਦ ਖੋਟੇ ਸਿੱਕੇ ਇੱਥੇ ਚਲ ਜਾਣ। ਚਲ ਗਏ ਤੇ ਠੀਕ ਹੈ ਨਹੀਂ ਤੇ ਖੋਟਾ ਸਿੱਕਾ ਤੇ ਹੈ ਹੀ। ਉਸ ਨੇ ਦੋ ਸਿੱਕੇ ਦਿੱਤੇ ਤੇ ਆਖਿਆ ਛੋਲੇ ਦੇ ਦੇ। ਉਸ ਖੌਂਚੇ ਵਾਲੇ ਨੇ ਉਹ ਸਿੱਕੇ ਰਖ ਲਏ ਤੇ ਛੋਲੇ ਦੇ ਦਿੱਤੇ। ਜਿੰਨੇ ਵੀ ਖੋਟੇ ਸਿੱਕੇ ਸਨ ਉਸ ਨੇ ਦੋ ਤਿੰਨ ਦਿਨ ਇਸ ਫ਼ਕੀਰ ਕੋਲ ਚਲਾਏ। ਪੈਸੇ ਖੋਟੇ ਦੇ ਕੇ ਜਾਵੇ ਤੇ ਸੌਦਾ ਖਰਾ ਲੈ ਕੇ ਜਾਵੇ। ਜਦ ਕਿ ਦੁਨੀਆਂ ਵਿਚ ਇਸ ਤਰ੍ਹਾਂ ਹੁੰਦਾ ਹੈ ਕਿ ਲੋਗ ਪੈਸੇ ਸਹੀ ਲੈ ਲੈਂਦੇ ਨੇ ਪਰ ਸੌਦਾ ਖੋਟਾ ਦੇ ਦਿੰਦੇ ਨੇ। ਉਸ ਨੇ ਖੋਟੇ ਸਿੱਕੇ ਲੈ ਲਏ ਪਰ ਸੌਦਾ ਖਰਾ ਦੇ ਦਿੱਤਾ। ਫਿਰ ਉਸ ਬੰਦੇ ਦੇ ਰਾਹੀਂ ਇਹ ਗੱਲ ਮਸ਼ਹੂਰ ਹੋ ਗਈ ਕਿ ਇਹ ਖੋਟੇ ਸਿੱਕੇ ਵੀ ਲੈ ਲੈਂਦਾ ਹੈ। ਹੁਣ ਜਿੰਨ੍ਹਾ ਕੋਲ ਸਨ ਉਹ ਸਾਰੇ ਉਥੇ ਹੀ ਚਲਾਉਣ ਅਤੇ ਉਹ ਨਾਂਹ ਵੀ ਨਹੀਂ ਕਰਦਾ ਸੀ। ਇਹ ਰੋਜ਼ ਦੀ ਕਿਰਿਆ ਬਣ ਗਈ। ਦੋ ਚਾਰ ਬੰਦੇ ਰੋਜ਼ ਹੀ ਖੋਟੇ ਸਿੱਕੇ ਦੇ ਜਾਂਦੇ ਰਹੇ ਇਹ ਵਿਚਾਰਾ ਰਖ ਲੈਂਦਾ ਰਿਹਾ ਤੇ ਖਰਾ ਸੌਦਾ ਦੇ ਦਿੰਦਾ ਰਿਹਾ। ਇੱਥੇ ਵੇਚਣ ਵਾਲਾ ਠਗਿਆ ਜਾ ਰਿਹਾ ਹੈ, ਖ਼ਰੀਦਣ ਵਾਲੇ ਤੇ ਨਹੀਂ ਠੱਗੇ ਗਏ। ਆਮ ਬਾਜ਼ਾਰ ਦੇ ਵਿਚ ਗਰਾਹਕ ਠਗਾ ਜਾਂਦੇ ਨੇ, ਦੁਕਾਨਦਾਰ ਨਹੀਂ ਠੱਗੇ ਜਾਂਦੇ। ਵਸਤੂ ਖੋਟੀ ਲੈ ਲਈ ਪੈਸੇ ਖਰੇ ਦੇ ਦਿੱਤੇ ਪਰ ਉਹ ਵਸਤੂ ਖਰੀ ਦੇ ਰਿਹਾ ਹੈ ਤੇ ਪੈਸੇ ਖੋਟੇ ਲੈ ਰਿਹਾ ਹੈ। ਅੱਜ ਸਵੇਰੇ ਫ਼ਜਰ ਦੀ ਨਮਾਜ਼ ਪੜ੍ਹਨ ਤੋਂ ਬਾਅਦ, ਖ਼ੁਦਾ ਦੇ ਅਗੋਂ ਦੁਆ ਕਰਨ ਦੇ ਬਾਅਦ ਜਦ ਘਰਵਾਲੀ ਤੋਂ ਖੌਂਚਾ ਮੰਗਿਆ ਕਿ ਬਈ ਤਿਆਰ ਕਰ ਦਿੱਤਾ ਹੈ। ਘਰਵਾਲੀ ਨੇ ਖੋਟੇ ਸਿਕਿਆਂ ਦੀ ਥੈਲੀ ਅੱਗੇ ਰਖ ਦਿੱਤੀ ਅਤੇ ਆਖਿਆ ਅੱਜ ਮੈਂ ਤਿਆਰ ਨਹੀਂ ਕਰ ਸਕੀ। ਕਿਉਂ? ਘਰ ਦੇ ਵਿਚ ਤੇ ਖੋਟੇ ਸਿੱਕੇ ਹੀ ਸਨ, ਖਰਾ ਤੇ ਕੋਈ ਹੈ ਹੀ ਨਹੀਂ। ਮੈਂ ਬਾਜ਼ਾਰ ਵਿਚ ਗਈ ਹਾਂ ਛੋਲੇ ਖ਼ਰੀਦਣ ਵਾਸਤੇ, ਮਸਾਲੇ ਖ਼ਰੀਦਣ ਵਾਸਤੇ, ਤੇਲ ਖ਼ਰੀਦਣ ਵਾਸਤੇ ਪਰ ਇਹਨਾਂ ਖੋਟੇ ਸਿਕਿਆਂ ਦੇ ਬਦਲੇ ਕਿਸੇ ਨੇ ਵੀ ਸਾਮਾਨ ਨਹੀਂ ਦਿੱਤਾ ਤੇ ਮੈਂ ਵਾਪਸ ਆ ਗਈ ਹਾਂ। ਹੁਣ ਮੈਂ ਛੋਲੇ ਕਿਸ ਤਰ੍ਹਾਂ ਬਣਾਵਾਂ, ਐਹ ਖੋਟੇ ਸਿੱਕੇ ਹਨ। ਉਹਨਾਂ ਸਿਕਿਆਂ ਨੂੰ ਹੱਥ ਵਿਚ ਰਖ ਕੇ, ਮੂੰਹ ਉੱਪਰ ਨੂੰ ਕਰਕੇ ਉਹ ਦੁਆ ਕਰਦਾ ਹੈ, ਐ ਖ਼ੁਦਾ ਮੈਨੂੰ ਪਤਾ ਸੀ ਕਿ ਸਿੱਕੇ ਖੋਟੇ ਨੇ। ਐਸਾ ਨਹੀਂ ਹੈ ਕਿ ਮੈਨੂੰ ਪਤਾ ਨਹੀਂ ਸੀ ਪਰ ਮੈਂ ਇਸ ਆਸ਼ਾ ਨਾਲ ਰਖ ਲੈਂਦਾ ਰਿਹਾ ਹਾਂ ਕਿ ਮੈਂ ਖ਼ੁਦ ਵੀ ਖੋਟਾ ਹਾਂ, ਕਿਧਰੇ ਤੇਰੇ ਦਰ ਤੇ ਆਵਾਂ ਤੇ ਤੂੰ ਮੈਨੂੰ ਵਾਪਸ ਨਾ ਕਰ ਦੇਵੇਂ। ਇਸ ਕਰਕੇ ਮੈਂ ਰਖ ਲੈਂਦਾ ਰਿਹਾ

ਹਾਂ। ਹੁਣ ਮੈਂ ਜਦ ਤੇਰੇ ਕੋਲ ਆਵਾਂ ਮੈਨੂੰ ਕਬੂਲ ਕਰ ਲਵੀਂ, ਪਰਵਾਨ ਕਰ ਲਵੀਂ। ਉਸ ਦੀ ਇਹ ਦੁਆ ਕਬੂਲ ਹੋ ਗਈ।
ਕੋਈ ਇੱਛਾ ਨਹੀਂ। ਇੱਛਾ ਏਹੀ ਹੈ, ਕੀ? ਇੱਛਾ ਕੋਈ ਨਾ ਹੋਵੇ। ਲੇਕਿਨ ਕਮਾਲ ਦੀ ਗੱਲ, ਇਹਨਾਂ ਸਿਕਿਆਂ ਨੂੰ ਅੱਗੇ ਰਖ ਕੇ ਕਹਿੰਦਾ ਹੈ, ਪ੍ਰਭੂ ਤੇਰੇ ਕੋਲ ਆਵਾਂ ਤੂੰ ਕਬੂਲ ਕਰ ਲਵੀਂ। ਅਤਾਰ ਨਾਮ ਦਾ ਇਹ ਫ਼ਕੀਰ ਸੂਫ਼ੀ ਸੰਤਾਂ ਵਿਚ ਆਪਣੀ ਖ਼ਾਸ ਅਹਿਮੀਅਤ ਰਖਦਾ ਹੈ। ਖ਼ਾਸੀਅਤ ਰਖਦਾ ਹੈ। ਇਹ ਜੋ ਪਾਵਨ ਪਵਿੱਤਰ ਵਾਕ ਹੈ, ਜਿਸ ਢੰਗ ਨਾਲ ਸੁਣਾਇਆ ਜਾਂਦਾ ਹੈ ਜਾਂ ਇਸ ਦੀ ਕਥਾ ਕੀਤੀ ਜਾਂਦੀ ਹੈ, ਮੇਰਾ ਮਨ ਸਹਿਮਤ ਨਹੀਂ ਹੁੰਦਾ। ਇਸ ਦੇ ਨਾਲ ਕਿਧਰੇ ਮੇਰਾ ਹੰਕਾਰ ਵੀ ਨਾ ਸਮਝ ਲੈਣਾ। ਮੈਂ ਫਿਰ ਖੁਲ੍ਹ ਕੇ ਗੱਲ ਕਰਦਾ ਵੀ ਨਹੀਂ ਹੁੰਦਾ, ਕਿਉਂਕਿ ਬਹੁਤੇ ਤੇ ਕਰਮ-ਕਾਂਡੀ ਹੁੰਦੇ ਨੇ। ਇੱਛਾਵਾਂ ਕਰਕੇ ਤੇ ਗੁਰਦਵਾਰੇ ਆਉਂਦੇ ਨੇ। ਕਾਮਨਾਵਾਂ ਕਰਕੇ ਚਲੀਹੇ ਕਟਣੇ। ਅਗਰ ਕਾਮਨਾ ਪੂਰੀ ਨਹੀਂ ਹੋਈ ਫਿਰ ਮਜਾਰਾਂ ਤੇ ਜਾਣਾ ਹੈ, ਮੜ੍ਹੀਆਂ ਤੇ ਜਾਣਾ ਹੈ, ਕਬਰਾਂ ਤੇ ਜਾਣਾ ਹੈ। ਹੁਣ ਇਹਨਾਂ ਨੂੰ ਕੌਣ ਦਸੇ ਕਿ ਰੱਬ ਮਰ ਗਿਆ ਹੈ ਜੋ ਕਬਰਾਂ ਤੇ ਜਾਂਦੇ ਪਏ ਹੋ। ਉਹ ਤੇ ਸਦ-ਜੀਵਨ ਹੈ। ਸਦਾ ਦੀ ਜ਼ਿੰਦਗੀ ਹੈ। ਹਮੇਸ਼ਾ ਦੀ ਜ਼ਿੰਦਗੀ ਹੈ ਪਰ ਕਾਮਨਾਵਾਂ ਭਟਕਾਉਂਦੀਆਂ ਨੇ। ਇਤਨਾ ਭਟਕਾਉਂਦੀਆਂ ਨੇ ਕਿ ਮੁਰਦਿਆਂ ਦੀ ਪੂਜਾ ਕਰਨ ਤੇ ਵੀ ਮਜ਼ਬੂਰ ਕਰ ਦਿੰਦੀਆਂ ਨੇ, ਕਬਰਾਂ ਦੀ ਪੂਜਾ ਕਰਨ ਤੇ ਵੀ ਮਜ਼ਬੂਰ ਕਰ ਦਿੰਦੀਆਂ ਨੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਣੀ ਵਿਚ ਇਸ ਤਰ੍ਹਾਂ ਫ਼ਰਮਾਉਂਦੇ ਨੇ।

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ*
*ਮੜੈ ਮਸਾਣਿ ਨ ਜਾਈ ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ*
*ਤ੍ਰਿਸਨਾ ਨਾਮਿ ਬੁਝਾਈ ॥*

(ਅੰਗ ੬੩੪)

ਇਛਾਵਾਂ ਦਾ ਪ੍ਰਬਲ ਵੇਗ, ਨਿਰੰਤਰ ਵੇਗ ਤ੍ਰਿਸ਼ਨਾ ਬਣ ਜਾਂਦਾ ਹੈ। ਤ੍ਰਿਸ਼ਨਾ ਐਸੀ ਅਗਨ ਹੈ, ਅੰਦਰ ਦੇ ਸਾਰੇ ਗੁਣਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਮੇਰੇ ਹਿਸਾਬ ਨਾਲ ਕਿਸੇ ਪ੍ਰਕਾਰ ਦਾ ਕੋਈ ਗੁਣ ਨਹੀਂ ਰਹਿਣ ਦਿੰਦੀ। ਮੈਂ ਐਨੀ ਗੱਲ ਬਾਰ ੨ ਇਸ ਵਾਸਤੇ ਕਹਿ ਰਿਹਾ ਹਾਂ, ਕਿਉਂਕਿ ਕਈ ਦਫ਼ਾ ਬਹੁਤ ਸਿਆਣੇ ਮਨੁੱਖ ਟੱਕਰ ਜਾਂਦੇ ਨੇ ਤੇ ਆਪਣੇ ਕੋਲ ਇਤਨੀ ਅਕਲ ਹੁੰਦੀ ਨਹੀਂ ਤਾਂ ਜੋ ਉਹਨਾਂ ਦਾ ਜੁਆਬ ਦੇਈਏ, ਇਸ ਵਾਸਤੇ:-

*ਆਪੁ ਅਪੁਨੀ ਬੁਧਿ ਹੈ ਜੇਤੀ॥*
*ਬਰਨਤ ਭਿੰਨ ਭਿੰਨ ਤੁਹਿ ਤੇਤੀ॥੧੭॥*

(ਚੌਪਈ)

ਪਰਮਾਤਮਾ ਜਦ ਮਿਲਦਾ ਹੈ ਫਿਰ ਕੋਈ ਇੱਛਾ ਨਹੀਂ ਰਹਿੰਦੀ। ਇਕ ਗੱਲ ਹੋਰ ਵੀ ਪੜ੍ਹ ਲਉ ਪਰਮਾਤਮਾ ਉਦੋਂ ਮਿਲਦਾ ਹੈ, ਜਦ ਕੋਈ ਇੱਛਾ ਹੁੰਦੀ ਹੀ ਨਹੀਂ। ਇਹ ਦੋਵੇਂ ਨੁਕਤੇ ਯਾਦ ਰਖਣੇ। ਪ੍ਰਭੂ ਜਦ ਮਿਲਦਾ ਹੈ ਤਾਂ ਸਾਰੀਆਂ

ਇੱਛਾਵਾਂ ਪੂਰੀਆਂ ਹੋ ਜਾਂਦੀਆਂ ਨੇ ਪਰ ਪ੍ਰਭੂ ਉਦੋਂ ਮਿਲਦਾ ਹੈ ਜਦ ਕੋਈ ਇੱਛਾ ਨਾ ਹੋਵੇ, ਉਂਝ ਨਹੀਂ ਮਿਲਦਾ। ਨਹੀਂ ਤੇ ਫਿਰ ਉਹ ਜਿਹੜੀ ਇੱਛਾ ਹੈ ਉਹ ਪੂਰੀ ਹੁੰਦੀ ਰਹਿੰਦੀ ਹੈ। ਜਦ ਇਕ ਇੱਛਾ ਪੂਰੀ ਹੋ ਜਾਏ ਅੰਦਰ ਫਿਰ ਹੋਰ ਉਮੰਗ ਪੈਦਾ ਹੁੰਦੀ ਹੈ, ਹੋਰ ਇੱਛਾ, ਹੋਰ ਇੱਛਾ। ਇਹ ਫਿਰ ਨਿਰੰਤਰ ਇੱਛਾਵਾਂ ਦਾ ਵੇਗ ਬਹੁਤ ਵੱਡਾ ਦਰਿਆ ਬਣ ਜਾਂਦਾ ਹੈ ਔਰ ਇਸੇ ਵਿਚ ਮਨੁੱਖ ਡੁਬ ਕੇ ਰਹਿ ਜਾਂਦਾ ਹੈ। ਇਸੇ ਵਿਚ ਮਨੁੱਖ ਗ਼ਰਕ ਹੋ ਜਾਂਦਾ ਹੈ।

ਸਾਰ ਤਤ ਇਹ ਹੈ ਕਿ ਧੰਨ ਗੁਰੂ ਅਰਜਨ ਦੇਵ ਜੀ ਦੇ ਇਸ ਵਾਕ ਦਾ ਸਾਰੰਸ਼ ਆਪਣੇ ਅਕਲ ਦੇ ਪਿਆਲੇ ਨਾਲ ਆਪ ਜੀ ਦੇ ਸਾਹਮਣੇ ਰਖ ਦਿੱਤਾ ਹੈ। ਅਸਲ ਵਿਚ ਇਹ ਅਕਲ ਦਾ ਪਿਆਲਾ ਹਰ ਇਕ ਕੋਲ ਅਲਗ ੨ ਹੈ ਪਰ ਸਾਗਰ ਬਹੁਤ ਵੱਡਾ ਹੈ। ਹੁਣ ਸਾਗਰ ਤੇ ਪਿਆਲੇ ਵਿਚ ਆਵੇਗਾ ਨਹੀਂ। ਜਿਤਨੀ ਗੱਲ ਦਾਸ ਦੀ ਪਕੜ ਵਿਚ ਆਈ ਹੈ, ਉਹ ਆਪ ਜੀ ਲਈ ਬਿਆਨ ਕਰ ਦਿੱਤੀ ਹੈ। ਹੋਰ ਵੀ ਹੋ ਸਕਦੀ ਹੈ। ਇਸ ਤੋਂ ਅੱਗੇ ਵੀ ਖੋਜ ਹੋ ਸਕਦੀ ਹੈ।

ਜਿਤਨੇ ਚਿਰ ਤਕ ਇੱਛਾ ਹੈ ਉਤਨੇ ਚਿਰ ਤਕ ਦੁੱਖ ਹੈ। ਧਾਰਮਿਕ ਵਿਦਵਾਨ ਐਸਾ ਕਹਿੰਦੇ ਨੇ ਕਿ ਇੱਛਾ ਗ੍ਰਸਤ ਮਨੁੱਖ ਨੂੰ ਸੁਖੀ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਕ ਇੱਛਾ ਪੂਰੀ ਹੋਈ, ਫਿਰ ਦੂਸਰੀ। ਇੱਛਾ ਰਹਿਤ ਮਨੁੱਖ ਨੂੰ ਦੁਖੀ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਸ ਦੇ ਅੰਦਰ ਸੁਖ ਦੀ ਵੀ ਇੱਛਾ ਨਹੀਂ ਹੈ ਤੇ ਕਿਸ ਤਰਹ ਦੁਖੀ ਕਰੋਗੇ। ਐਸੇ ਮਨੁਖ ਨੂੰ ਸੂਲੀ ਤੇ ਵੀ ਟੰਗ ਦਿਉ, ਕਿਸ ਤਰਹ ਦੁਖੀ ਕਰੋਗੇ। ਐਸੇ ਮਨੁੱਖ ਨੂੰ ਉਬਲਦੀ ਦੇਗ ਵਿਚ ਵੀ ਬੈਠਾ ਦਿਉਗੇ, ਦੁਖੀ ਨਹੀਂ ਕਰ ਸਕਦੇ। ਪਰ ਇੱਛਾ ਗ੍ਰਸਤ ਮਨੁੱਖ ਫੁੱਲਾਂ ਦੀ ਸੇਜ ਤੇ ਵੀ ਬੈਠਾ ਹੋਇਆ, ਦੁਖੀ ਹੋਵੇਗਾ, ਕੁਰਲਾਉਂਦਾ ਰਹੇਗਾ, ਬੇਜ਼ਾਰ ਰਹੇਗਾ, ਪਰੇਸ਼ਾਨ ਰਹੇਗਾ। ਇੱਛਾ ਰਹਿਤ ਮਨੁੱਖ ਅਗਰ ਭੁੱਖਾ ਵੀ ਹੈ ਤੇ ਵੀ ਸੁਖ ਦੇ ਵਿਚ ਹੈ। ਇੱਛਾ ਗ੍ਰਸਤ ਮਨੁੱਖ ਦਾ ਪੇਟ ਆਫਰਿਆ ਹੋਇਆ ਹੈ, ਤਾਂ ਵੀ ਦੁਖੀ ਹੈ:-

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*

(ਅੰਗ ੭੫੭)

ਹੇ ਪ੍ਰਭੂ! ਭੁੱਖ ਹੈ। ਇਸ ਭੁੱਖ ਨਾਲ ਹੀ ਅਸੀਂ ਆਪਣੇ ਆਪ ਨੂੰ ਤ੍ਰਿਪਤ ਕਰਦੇ ਹਾਂ। ਹੁਣ ਰਜੇਵੇਂ ਦੀ ਇੱਛਾ ਵੀ ਨਹੀਂ, ਭੁੱਖ ਹੈ ਤੇ ਭੁੱਖ ਕਬੂਲ ਹੈ। ਇਹ ਵੀ ਪ੍ਰਵਾਨ ਹੈ ਪਰ ਇਸ ਅਵਸਥਾ ਨੂੰ ਹਾਸਲ ਕਰਨਾ ਅਤਿਅੰਤ ਕਠਨ ਹੈ। ਇਹੀ ਕਾਰਣ ਹੈ ਕਿ ਕਰੋੜਾਂ ਵਿਚੋਂ ਕਿਤੇ ਇਕ ਅੱਧ ਕੋਈ ਬ੍ਰਹਮ ਗਿਆਨੀ ਹੁੰਦਾ ਹੈ, ਭਗਤ ਹੁੰਦਾ ਹੈ :-

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*

(ਅੰਗ ੧੪੨੭)

ਇਹ ਅਵਸਥਾ ਬੜੀ ਔਖਿਆਈ ਨਾਲ ਮਿਲਦੀ ਹੈ। ਪਵਿੱਤਰ ਵਾਕ ਦੇ ਅਖ਼ਰੀ ਅਰਥ:-

*ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ ॥*

ਚਾਰੋਂ ਪਾਸੇ ਜੋ ਵਿਆਪਕ ਬਲ ਹੈ, ਸ਼ਕਤੀ ਹੈ, ਇਹੀ ਪ੍ਰਭੂ ਹੈ। ਪਰਮਾਤਮਾ ਇਕ ਵਿਆਪਕ ਸ਼ਕਤੀ ਹੈ, ਆਨੰਦ ਸਰੂਪ ਹੈ, ਚੇਤਨ ਹੈ ਔਰ ਸਤ ਹੈ। ਉਸ ਨੂੰ ਸਤ-ਚਿਤ-ਆਨੰਦ ਕਹਿੰਦੇ ਨੇ।

*ਸਤਿ ਸੁਹਾਣ ਸਦਾ ਮਨਿ ਚਾਉ॥*

(ਜਪੁ ਜੀ ਸਾਹਿਬ)

(ਸਤਿਅਮ - ਸ਼ਿਵੰਮ - ਸੁੰਦਰਮ)

ਵਿਆਪਕ ਹੈ ਇਹ ਸ਼ਕਤੀ। ਆਨੰਦ ਸਰੂਪ ਹੈ। ਚੇਤੰਨ ਹੈ। ਸਾਰੇ ਪਦਾਰਥਾਂ ਦਾ ਸਾਰੇ ਰਸਾਂ ਦਾ ਕੇਂਦਰ ਹੈ। ਮਹਾਰਾਜ ਕਹਿੰਦੇ ਨੇ ਉਸ ਨੇ ਮੇਰੇ ਸਿਰ ਤੇ ਹੱਥ ਰਖਿਆ ਹੈ, ਜਿਸ ਦੀ ਸ਼ਕਤੀ ਜਗਤ ਵਿਚ ਵਿਆਪਕ ਹੈ। ਜੋ ਮਹਾਨ ਸ਼ਕਤੀ ਹੈ, ਜਿਸ ਦਾ ਬਲ ਹਰ ਪਾਸੇ ਫੈਲਿਆ ਹੋਇਆ ਹੈ ਉਸ ਨੇ ਮੇਰੇ ਸਿਰ ਤੇ ਹੱਥ ਰਖਿਆ ਹੋਇਆ ਹੈ।

*ਕ੍ਰਿਪਾ ਕਟਾਖ੍ਹ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ॥੧ ॥*

ਉਸ ਨੇ ਮਿਹਰ ਦੀ ਨਿਗ੍ਹਾ ਨਾਲ ਐਸਾ ਦੇਖਿਆ ਕਿ ਸਾਰੇ ਦੁੱਖ ਨਾਸ ਹੋ ਗਏ। ਸਾਰੇ ਦੁੱਖ ਉਸ ਨੇ ਮਿਟਾ ਦਿੱਤੇ। ਦੁਖਾਂ ਦਾ ਕਾਰਣ ਕੀ ਹੈ? ਇੱਛਾ। ਇਸ ਦੇ ਇਲਾਵਾ ਦੁੱਖ ਦਾ ਹੋਰ ਕੋਈ ਕਾਰਣ ਨਹੀਂ।

*ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥*
*ਗੁਰਮੁਖਿ ਭਏ ਨਿਰਾਸ ਪਰਮ ਸੁਖ ਪਾਇਆ॥*

(ਅੰਗ ੧੨੪੯)

ਇੱਛਾਵਾਂ ਦਾ ਵੇਗ ਕਿਸ ਦੇ ਅੰਦਰ ਚਲਦਾ ਹੈ? ਮਨਮੁਖ ਦੇ। ਇੱਛਾਵਾਂ ਦੇ ਵੇਗ ਕਰਕੇ ਤੇ ਪਾਠ ਕਰਦਾ ਹੈ, ਪੁੰਨ ਕਰਦਾ ਹੈ, ਦਾਨ ਕਰਦਾ ਹੈ, ਸੇਵਾ ਕਰਦਾ ਹੈ। ਸਭ ਕੁਛ ਤੇ ਇੱਛਾਵਾਂ ਕਰਕੇ ਕਰਦਾ ਹੈ। ਹੁਣ ਯਥਾਰਥ ਬੋਲ ਪੜ੍ਹ ਲੈਣਾ। ਸਤਿਸੰਗ ਵਿਚ ਇਕ ਕਲਾਸ ਦੇ ਸਤਿਸੰਗੀ ਨਹੀਂ ਹੁੰਦੇ। ਜਿਵੇਂ ਸਕੂਲ ਤੇ ਇਕ ਹੈ, ਨਾਮ ਵੀ ਇਕ ਹੈ, ਉਸ ਵਿਚ ਪ੍ਰਿੰਸੀਪਲ ਵੀ ਇਕ ਹੈ ਪਰ ਕਲਾਸਾਂ ਵਖ ੨ ਨੇ। ਪਹਿਲੀ ਹੈ, ਦੂਜੀ ਹੈ, ਇਸੇ ਤਰ੍ਹਾਂ ਅੱਗੇ। ਬਿਲਡਿੰਗ ਵੀ ਇਕ ਹੈ ਪਰ ਪੜ੍ਹਨ ਵਾਲੇ ਵਿਦਿਆਰਥੀ ਇਕ ਨਹੀਂ ਹਨ। ਸਭ ਨੂੰ ਵਖ ੨ ਮਜ਼ਬੂਨ ਪੜ੍ਹਾਏ ਜਾ ਰਹੇ ਨੇ। ਸਤਿਸੰਗੀ ਇਕ ਤਰ੍ਹਾਂ ਦੇ ਨਹੀਂ ਹੁੰਦੇ। ਕੁਝ ਤੇ ਹਾਈ ਕਲਾਸ ਵਿਚ ਚਲੇ ਗਏ ਨੇ, ਕੁਝ ਦਸਵੀਂ ਵਿਚ ਚਲੇ ਗਏ ਨੇ, ਕੁਝ ਦੂਜੀ, ਤੀਜੀ ਵਿਚ ਹੋਣਗੇ। ਐਸਾ ਵੀ ਹੋ ਸਕਦਾ ਹੈ ਕਿ ਕੁਝ ਅਜੇ ਪਹਿਲੀ ਵਿਚ ਹੀ ਹੋਣ ਜਿੰਨ੍ਹਾ ਨੇ ਅੱਜ ਹੀ ਦਾਖਲਾ ਲਿਆ ਹੋਵੇ। ਮੈਂ ਤੇ ਕਈ ਦਫ਼ਾ ਹੈਰਾਨ ਹੋ ਜਾਂਦਾ ਹਾਂ ਕਿ ਦਾਖਲਾ ਤੇ ਅੱਜ ਲਿਆ ਹੈ ਤੇ ਸਵਾਲ ਪਏ ਕਰਦੇ ਨੇ ਉਹ

ਜਿਹੜੇ ਦਸਵੀਂ ਦੇ ਨੇ। ਕੀ ਉਹਨਾਂ ਦੀ ਪਕੜ ਵਿਚ ਇਹ ਆਉਣਗੇ। ਇਹ ਇਕ ਸਚਾਈ ਹੈ। ਪੁਛਦੇ ਪਏ ਨੇ ਉਹ ਕੁਛ ਜੋ ਬੁਧੀ ਵਿਚ ਨਹੀਂ ਆ ਸਕਦਾ। ਜੋ ਪਕੜ ਵਿਚ ਨਹੀਂ ਆ ਸਕਦਾ। ਇਹਨਾਂ ਨੂੰ ਅਜੇ ਇਹਨਾਂ ਕਲਾਸਾਂ ਵਿਚੋਂ ਲੰਘਣਾ ਚਾਹੀਦਾ ਹੈ ਤਾਂ ਜਾ ਕੇ ਕਿਧਰੇ ਖੇਡ ਬਣੇਗੀ। ਦੁੱਖਾਂ ਦਾ ਮੂਲ ਕਾਰਣ ਹੈ ਇੱਛਾ।

*.....ਦਾਸ ਕਾ ਦੂਖੁ ਬਿਦਾਰਿਓ॥*

ਪ੍ਰਭੂ ਨੇ ਐਸੀ ਮਿਹਰ ਦੀ ਨਿਗ੍ਹਾ ਨਾਲ ਦੇਖਿਆ ਹੈ ਕਿ ਸਾਰੀਆਂ ਇੱਛਾਵਾਂ ਦੀ ਪੂਰਤੀ ਕਰ ਦਿੱਤੀ:-

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

ਜਦ ਉਹ ਅਗੰਮ ਮਿਲਦਾ ਹੈ ਇੱਛਾ ਰਹਿੰਦੀ ਨਹੀਂ। ਜਦ ਨਿਰੰਕਾਰ ਮਿਲਦਾ ਹੈ ਸੰਸਾਰ ਦੀ ਕੋਈ ਇੱਛਾ ਨਹੀਂ ਰਹਿੰਦੀ। ਜਦੋਂ ਅੰਮ੍ਰਿਤ ਮਿਲ ਜਾਂਦਾ ਹੈ ਉਦੋਂ ਆਮ ਸਾਧਾਰਣ ਪਾਣੀ ਦੀ ਇੱਛਾ ਰਹਿੰਦੀ ਹੀ ਨਹੀਂ। ਜਦ ਅੰਮ੍ਰਿਤਮਈ ਭੋਜਨ ਮਿਲ ਜਾਂਦਾ ਹੈ ਤੇ ਆਮ ਜਗਤ ਦੇ ਪਦਾਰਥਾਂ ਦੇ ਰਸ ਦੀ ਇੱਛਾ ਰਹਿੰਦੀ ਹੀ ਨਹੀਂ। ਇਹ ਹਕੀਕਤ ਹੈ:-

*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥*

{ਅੰਗ ੩੪੨}

ਮਹਾਰਾਜ ਕਹਿੰਦੇ ਨੇ, ਮੈਂ ਨਿਮਾਣੇ ਸੇਵਕ ਦਾ, ਦਾਸ ਦਾ ਉਸ ਪ੍ਰਭੂ ਨੇ ਸਾਰਾ ਦੁੱਖ ਨਵਿਰਤ ਕਰ ਦਿੱਤਾ ਹੈ, ਮਿਟਾ ਦਿੱਤਾ ਹੈ।

*ਹਰਿ ਜਨ ਰਾਖੇ ਗੁਰ ਗੋਵਿੰਦ॥*

ਉਹ ਜੋ ਗੁਰੂ ਗੋਵਿੰਦ ਹੈ, ਸ੍ਰਿਸ਼ਟੀ ਦਾ ਮਾਲਕ ਹੈ, ਆਪਣੇ ਜਨ ਦੀ ਰਖ ਲੈਂਦਾ ਹੈ, ਆਪਣੇ ਸੇਵਕ ਦੀ ਰਖ ਲੈਂਦਾ ਹੈ। ਹਰ ਜਗ੍ਹਾ ਉਸ ਦੀ ਪਾਲਣਾ ਕਰਦਾ ਹੈ।

*ਕੰਠਿ ਲਾਇ ਅਵਗੁਣ ਸਭ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥*

ਉਹ ਐਸਾ ਬਖਸ਼ਿੰਦ ਹੈ, ਐਸਾ ਦਇਆ ਦਾ ਸੋਮਾ ਹੈ, ਆਪਣੇ ਜਨ ਨੂੰ ਸੀਨੇ ਨਾਲ ਲਾਈ ਰਖਦਾ ਹੈ, ਕੰਠ ਨਾਲ ਲਗਾਈ ਰਖਦਾ ਹੈ। ਉਸ ਦੇ ਸਾਰੇ ਔਗੁਣਾਂ ਨੂੰ ਮਿਟਾ ਦਿੰਦਾ ਹੈ।

*ਜੋ ਮਾਗਹਿ ਠਾਕੁਰ ਅਪਨੇ ਤੇ ਸੋਈ ਸੋਈ ਦੇਵੈ॥*

ਅਕਸਰ ਐਸੇ ਮਨੁੱਖ ਮਿਲ ਜਾਂਦੇ ਨੇ:-

*ਇਛਾ ਪੂਰਕ ਸਰਬ ਸੁਖ ਦਾਤਾ ਹਰਿ....॥*

ਮਹਾਰਾਜ ਤੇ ਇੰਝ ਕਹਿੰਦੇ ਨੇ, ਤੁਸੀਂ ਇਹ ਕਹਿ ਰਹੇ ਹੋ। ਗੁਰੂ ਤੇ ਇਹ ਕਹਿ ਰਿਹਾ ਹੈ:-

*ਜੋ ਮਾਗਹਿ ਠਾਕੁਰ ਅਪਨੇ ਤੇ....॥*

ਮੈਂ ਕਿਹਾ ਇਹ ਵੀ ਠੀਕ ਹੈ। ਜੋ ਕੁਝ ਸਾਡੇ ਕੋਲ ਹੈ, ਅਸੀਂ ਮੰਗਿਆ ਹੈ। ਸਾਡੀਆਂ ਮੰਗਾਂ ਪੂਰੀਆਂ ਹੋ ਰਹੀਆਂ ਨੇ। ਪਰ ਜੋ ਕੁਝ ਵੀ ਮੰਗਿਆ ਹੈ, ਇਹਨਾਂ ਮੰਗਾਂ ਤੋਂ ਸੁਖ ਨਹੀਂ ਮਿਲਦਾ। ਇਕ ਬੇ-ਔਲਾਦਾ ਮਨੁੱਖ ਕਹਿੰਦਾ ਹੈ ਕਿ ਹੇ ਪ੍ਰਭੂ! ਕਿਧਰੇ ਇਕ ਪੁੱਤਰ ਮੈਨੂੰ ਮਿਲ ਜਾਏ, ਮੈਂ ਆਨੰਦਤ ਹੋ ਜਾਵਾਂਗਾ। ਮੈਂ ਸੁਖੀ ਹੋ ਜਾਵਾਂਗਾ। ਹੁਣ ਉਸ ਨੂੰ ਕੌਣ ਦਸੇ ਕਿ ਚਾਰ ੨ ਪੁੱਤਰਾਂ ਵਾਲੇ ਰੋਂਦੇ ਪਿਟਦੇ ਪਏ ਨੇ। ਇਹ ਕੌਣ ਸਮਝਾਵੇ, ਹਕੀਕਤ ਹੈ। ਜੋ ਕੁਛ ਮਿਲ ਜਾਂਦਾ ਹੈ, ਉਸ ਵਿਚ ਰਸ ਨਹੀਂ ਰਹਿ ਜਾਂਦਾ। ਕਿਉਂ? ਇੱਛਾ ਅੱਗੇ ਚਲੀ ਜਾਂਦੀ ਹੈ। ਜੋ ਕਿਛ ਮਿਲ ਗਿਆ ਹੈ, ਇੱਛਾ ਉਥੇ ਪਰਕਰਮਾਂ ਨਹੀਂ ਕਰਦੀ। ਜੋ ਕਿਛ ਮਿਲ ਗਿਆ ਹੈ ਇੱਛਾ ਉਸ ਨੂੰ ਦੇਖਦੀ ਵੀ ਨਹੀਂ। ਇੱਛਾ ਉਸ ਨੂੰ ਦੇਖਦੀ ਹੈ ਜੋ ਕੁਛ ਨਹੀਂ ਹੈ। ਅੱਗੇ ਚਲੀ ਜਾਂਦੀ ਹੈ। ਜੋ ਕਿਛ ਨਹੀਂ ਮਿਲਿਆ ਮਨੁੱਖ ਉਸ ਰਸ ਦੀ ਕਲਪਨਾ ਕਰ ਲੈਂਦਾ ਹੈ। ਤੋ ਇਸ ਤਰ੍ਹਾਂ ਮਿਲਦਾ ਜਾ ਰਿਹਾ ਹੈ ਔਰ ਬੇ-ਰਸ ਹੁੰਦਾ ਜਾ ਰਿਹਾ ਹੈ। ਜੇ ਕਿਧਰੇ ਸਮਝ ਆ ਜਾਏ, ਕਿਧਰੇ ਉਹ ਮਿਲ ਜਾਏ ਤੇ ਰਸ ਨਾਲ ਹਿਰਦਾ ਭਰ ਜਾਏ। ਅਨੰਦ ਨਾਲ ਹਿਰਦਾ ਭਰ ਜਾਏ। ਉਂਝ ਜੋ ਕੁਛ ਵੀ ਮਨੁੱਖ ਮੰਗਦਾ ਹੈ, ਪ੍ਰਭੂ ਉਸ ਦੀ ਪੂਰਤੀ ਕਰਦਾ ਹੈ। ਜੋ ਕਿਛ ਸਾਨੂੰ ਅੱਜ ਤਕ ਮਿਲਿਆ ਹੈ ਇਹ ਸਾਡੀ ਮੰਗ ਸੀ। ਜੇ ਇਹ ਮੰਗਾਂ ਨਿਰੰਤਰ ਚਲਦੀਆਂ ਰਹੀਆਂ ਤੇ ਜਨਮ ਮਰਨ ਚਲਦਾ ਰਹੇਗਾ। ਇਸ ਵਾਸਤੇ ਦੁੱਖ ਵੀ ਚਲਦਾ ਰਹੇਗਾ।

ਜਨਮ ਦੁੱਖ ਹੈ,
ਜੀਵਨ ਦੁੱਖ ਹੈ, ਮਰਨ ਦੁੱਖ ਹੈ।

ਇਹ ਦੁੱਖ ਵੀ ਚਲਦਾ ਜਾਏਗਾ, ਸਾਡੀਆਂ ਮੰਗਾਂ ਵੀ ਪੂਰੀਆਂ ਹੁੰਦੀਆਂ ਜਾਣਗੀਆਂ। ਆਪਣੇ ਠਾਕਰ ਕੋਲੋਂ ਜੋ ਕੁਛ ਵੀ ਮੰਗਦਾ ਹੈ, ਪਰਮਾਤਮਾ ਉਸਦੀ ਝੋਲੀ ਵਿਚ ਪਾਈ ਜਾਂਦਾ ਹੈ। ਉਹ ਦਿੰਦਾ ਹੈ।

*ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*

ਪਰ ਜਿਹੜਾ ਉਸ ਦਾ ਜਨ ਹੈ, ਜੋ ਉਸ ਦਾ ਭਗਤ ਹੈ। ਜਿਸ ਨੂੰ ਉਹ ਆਪਣੇ ਕੰਠ ਨਾਲ ਲਗਾ ਕੇ ਰਖਦਾ ਹੈ ਅਤੇ ਜਿਸ ਦੇ ਸਾਰੇ ਦੇ ਸਾਰੇ ਅਉਗੁਣ ਉਹ ਨਾਸ ਕਰ ਦਿੰਦਾ ਹੈ:-

*......ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥*

ਅਸਲ ਵਿਚ ਸਾਰੇ ਅਉਗੁਣਾਂ ਦੀ ਖਾਨ ਹੈ ਕਾਮਨਾ। ਉਸਦੀ ਕਾਮਨਾ ਨੂੰ ਹੀ ਉਹ ਨਾਸ ਕਰ ਦਿੰਦਾ ਹੈ। ਉਸ ਦੀਆਂ ਇੱਛਾਵਾਂ ਨੂੰ ਹੀ ਉਹ ਮਿਟਾ ਦਿੰਦਾ ਹੈ। ਜਿੱਥੋਂ ਅਉਗੁਣ ਪੈਦਾ ਹੁੰਦੇ ਨੇ, ਉਸ ਅਉਗੁਣਾਂ ਦੀ ਖਾਨ ਨੂੰ ਹੀ ਖ਼ਤਮ ਕਰ ਦਿੰਦਾ ਹੈ। ਇਸ ਵਾਸਤੇ ਹਰੀ ਦਾ ਜਨ ਜੋ ਕੁਛ ਵੀ ਮੁਖ ਤੋਂ ਬੋਲਦਾ ਹੈ, ਇਸ ਲੋਕ ਵਿਚ ਅਤੇ ਉਸ ਲੋਕ ਵਿਚ ਸਹੀ ਹੋ ਜਾਂਦਾ ਹੈ। ਉਸ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸ ਨੂੰ ਪਰਮ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਧੰਨ ਗੁਰੂ ਅਰਜਨ ਦੇਵ ਜੀ ਮਿਹਰਾਮਤ ਕਰਨ, ਕਿਧਰੇ ਐਸਾ ਹੋ ਜਾਏ, ਕਿਸੇ ਦਿਨ ਮੰਗੀਏ, ਹੇ ਪ੍ਰਭੂ! ਇਕ ਮੰਗ ਸਾਡੀ ਵੀ ਪੂਰੀ ਕਰ। ਇਹੋ ਮੰਗ ਹੈ ਕਿ ਕੋਈ ਮੰਗ ਰਹੇ ਹੀ ਨਾ। ਕੋਈ ਇੱਛਾ ਰਹੇ ਹੀ ਨਾ। ਜਿਸ ਦਿਨ ਕੋਈ ਇੱਛਾ ਨਹੀਂ ਰਹਿੰਦੀ, ਪ੍ਰਭੂ ਪ੍ਰਗਟ ਹੋ ਜਾਂਦਾ ਹੈ।

*ਸੇਵਾ ਕਰਤ ਹੋਇ ਨਿਹਕਾਮੀ॥*

--------

*ਕਾਹੂ ਫਲ ਕੀ ਇਛਾ ਨਹੀ ਬਾਛੈ॥*

ਇਸ ਨੂੰ ਖੋਲਣ ਦਾ ਮੈਂ ਜਿਸ ਢੰਗ ਨਾਲ ਯਤਨ ਕੀਤਾ ਹੈ, ਸਤਿਗੁਰੂ ਨੇ ਕਰਾਇਆ ਹੈ। ਸਤਿਗੁਰੂ ਰਹਿਮਤ ਕਰਨ ਸਾਰਿਆਂ ਦੇ ਹਿਰਦੇ ਵਿਚ ਵਸ ਜਾਵੇ।

*****

# ਸਿਮਰਤੀਆਂ

ਧਨਾਸਰੀ ਮਹਲਾ ੫ ਘਰੁ ੮ ਦੁਪਦੇ
ੴ ਸਤਿਗੁਰ ਪ੍ਰਸਾਦਿ॥

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ
ਸਾਸਿ ਸਮਾਲੇ॥ਇਹ ਲੋਕਿ ਪਰਲੋਕਿ ਸੰਗਿ ਸਹਾਈ
ਜਤਕਤ ਮੋਹਿ ਰਖਵਾਲੇ ॥੧॥ ਗੁਰ ਕਾ ਬਚਨੁ ਬਸੈ
ਜੀਅ ਨਾਲੇ ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ
ਭਾਹਿ ਨ ਸਾਕੈ ਜਾਲੇ ॥੧॥ਰਹਾਉ॥ ਨਿਰਧਨ ਕਉ
ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥
ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ
ਕ੍ਰਿਪਾ ਕਿਰਪਾਲੇ ॥ ੨॥ ੧ ॥ ੩੨॥

(ਅੰਕ ੬੭੯)

ਇਹ ਪਾਵਨ ਪਵਿੱਤਰ ਵਾਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ ਘਰ ਅਠਵਾਂ (ਅਠ ਤਾਲਾਂ ਵਿਚ ਗਾਇਨ ਕਰਨਾ) ਅਤੇ ਦੋ ਪਦਿਆਂ ਵਿਚ ਹੈ। ਪਹਿਲੇ ਛੋਟੇ ਰੂਪ ਵਿਚ ਮੰਗਲਾਚਰਣ। ਉਹ ਜੋ ਵਾਹਿਦ ਸ਼ਕਤੀ ਹੈ, ਇਕ ਹੈ, ਉਹ ਇਕ ਓਅੰਕਾਰ ਹੈ। ਉਤਪਤੀ, ਪਾਲਣਾ ਤੇ ਨਾਸ ਉਸੇ ਤੋਂ ਹੋ ਰਿਹਾ ਹੈ। ਉਹ ਸਤ (ਸਤਿ) ਸਰੂਪ ਹੈ। ਸਾਰਾ ਗਿਆਨ ਉਸੇ ਤੋਂ ਆਉਂਦਾ ਹੈ। ਸੁਭਾਉ ਕਰਕੇ ਉਹ ਪ੍ਰਸਾਦਿ ਹੈ, ਬਖਸ਼ਿਸ਼ ਹੈ, ਰਹੀਮ ਹੈ ਕਰੀਮ ਹੈ।

ਇਹ ਧਰਮ ਦੀ ਸਭ ਤੋਂ ਗਹਿਰੀ ਤੇ ਸ਼ਿਖਰ ਦੀ ਗੱਲ ਬਿਲਕੁਲ ਸਰਲ ਭਾਸ਼ਾ ਅਤੇ ਸਾਦੇ ਲਫ਼ਜ਼ਾਂ ਵਿਚ ਹੈ।

*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ॥*

ਪਰਿਪੂਰਨ ਪ੍ਰਮਾਤਮਾ ਨੇ, ਜੋ ਇਕ ਮਹਾਨ ਸ਼ਕਤੀ ਹੈ, ਪਰਮ-ਸ਼ਕਤੀ ਹੈ, ਉਸ ਨੇ ਮਨੁੱਖ ਨੂੰ ਬਹੁਤ ਸਾਰੀਆਂ ਸ਼ਕਤੀਆਂ ਦਿਤੀਆਂ ਹੋਈਆਂ ਨੇ। ਵੇਖਣ ਦੀ ਸ਼ਕਤੀ ਸੁਣਨ ਦੀ ਸ਼ਕਤੀ, ਬੋਲਣ ਤੇ ਚੱਖਣ ਦੀ ਸ਼ਕਤੀ, ਸਪਰਸ਼ ਕਰਨ ਦੀ ਸ਼ਕਤੀ, ਸਮਝਣ ਦੀ ਸ਼ਕਤੀ। ਲੇਕਿਨ ਇਕ ਪਰਬਲ ਸ਼ਕਤੀ ਦਿੱਤੀ ਹੈ, ਉਹ ਹੈ ਚੇਤੇ ਸ਼ਕਤੀ। ਜੇ ਕਲ ਦਾ ਪੜ੍ਹਿਆ ਹੋਇਆ ਸ਼ਬਦ ਵਿਦਿਆਰਥੀ ਨੂੰ ਯਾਦ ਨਹੀਂ, ਵਿਕਾਸ ਨਹੀਂ ਕਰ ਸਕੇਗਾ। ਅਗਲੀ ਕਲਾਸ ਵਿਚ ਨਹੀਂ ਜਾ ਸਕੇਗਾ। ਕਲ ਦਾ ਪੜ੍ਹਿਆ ਹੋਇਆ ਯਾਦ ਹੈ, ਅੱਗੇ ਵੱਧ ਸਕਦਾ ਹੈ। ਇਹ

ਸਿਮਰਤੀ ਚੇਤੇ ਸ਼ਕਤੀ ਪਰਿਪੂਰਨ ਪਰਮਾਤਮਾ ਨੇ ਆਪਣੀ ਤਰਫੋਂ ਮਨੁੱਖ ਨੂੰ ਇਕ ਮਹਾਨ ਸੌਗਾਤ ਪ੍ਰਦਾਨ ਕੀਤੀ ਹੈ। ਇਤਨੀ ਪਰਬਲ ਸ਼ਕਤੀ ਪਸ਼ੂਆਂ ਕੋਲ ਨਹੀਂ ਹੈ। ਪੰਛੀਆਂ ਕੋਲ ਨਹੀਂ ਹੈ। ਮਨੁਖਤਾ ਦਾ ਸਾਰਾ ਵਿਕਾਸ ਗਿਆਨ ਵਿਗਿਆਨ, ਉਸਾਰੀ ਸਿਮਰਤੀ ਤੇ ਖੜੀ ਹੈ।

ਉਦਾਹਰਣ ਦੇ ਤੌਰ ਤੇ ਇਕ ਕਾਰਪੈਂਟਰ (Carpenter), ਇਕ ਬੜ੍ਹਈ, ਤਰਖਾਣ, ਬੈਲ ਗੱਡੀ ਬਣਾ ਰਿਹਾ ਹੈ। ਇਸ ਨੂੰ ਬਣਾਉਣ ਨੂੰ ਕਈ ਦਿਨ ਲਗਦੇ ਨੇ ਪਰ ਪਿਛੋਕੀ ਸਿਮਰਤੀ, ਕਲ ਜੋ ਉਸ ਨੇ ਬਣਾਇਆ ਹੈ, ਉਸ ਦੀ ਸਿਮਰਤੀ ਨੂੰ ਅੱਜ ਅੱਗੇ ਰਖ ਕੇ ਫਿਰ ਵਿਕਾਸ ਕਰਦਾ ਹੈ, ਫਿਰ ਜੋੜਦਾ ਹੈ। ਕਲ ਜੋ ਕੁਛ ਉਸ ਨੇ ਬਣਾਇਆ ਹੈ ਅੱਜ ਯਾਦ ਹੀ ਨਹੀਂ, ਫਿਰ ਕੀ ਜੋੜੇਗਾ। ਅੱਗੇ ਕੀ ਬਣਾਏਗਾ। ਮਨੁੱਖ ਇਹ ਜੋ ਜ਼ਿੰਦਗੀ ਦੇ ਹਰ ਪਹਿਲੂ ਵਿਚ ਵਿਕਾਸ ਕਰਦਾ ਹੈ, ਇਹ ਸਿਮਰਤੀ ਕਰਕੇ ਹੈ, ਚੇਤੇ ਕਰਕੇ ਹੈ, ਯਾਦ ਸ਼ਕਤੀ ਕਰਕੇ ਹੈ।

ਦੂਜਾ ਨੁਕਤਾ

ਸਿਮਰਤੀ ਇਸ ਤਰ੍ਹਾਂ ਹੈ ਜਿਵੇਂ ਟੇਪ ਰਿਕਾਰਡਰ। ਕੋਈ ਬੋਲ ਰਿਹਾ ਹੈ, ਟੇਪ ਹੁੰਦਾ ਜਾ ਰਿਹਾ ਹੈ, ਰਿਕਾਰਡ ਹੁੰਦਾ ਜਾ ਰਿਹਾ ਹੈ। ਸਿਮਰਤੀ ਸਾਡੇ ਅੰਦਰ ਇਸ ਤਰ੍ਹਾਂ ਹੈ। ਇਹ ਸਿਮਰਤੀ ਕਿਸ ਤਰਾਂ ਬਣਦੀ ਹੈ। ਕੁਝ ਅੱਖਾਂ ਨੇ ਵੇਖਿਆ ਹੈ ਤੇ ਵੇਖ ਕੇ ਬੜਾ ਰਸ ਮਿਲਿਆ ਹੈ। ਸਕੂਨ ਮਿਲ ਗਿਆ ਹੈ, ਸੁਖ ਮਿਲ ਗਿਆ ਹੈ। ਉਸ ਦੀ ਅੰਦਰ ਛਾਪ ਬਣ ਜਾਂਦੀ ਹੈ, ਉਹ ਯਾਦ ਦਾ ਹਿੱਸਾ ਬਣ ਜਾਂਦੀ ਹੈ। ਕੁਝ ਦੇਖਿਆ ਹੈ ਅਤੇ ਵੇਖ ਕੇ ਬੜੀ ਚੋਟ ਲਗ ਗਈ ਏ, ਯਾ ਭੈ ਪੈਦਾ ਹੋ ਗਿਆ, ਉਹ ਯਾਦ ਦਾ ਹਿੱਸਾ ਬਣ ਜਾਂਦਾ ਹੈ। ਉਹ ਭੁੱਲੇਗੀ ਨਹੀਂ ਭਾਵੇਂ ਵੀਹ ਸਾਲ ਪੁਰਾਣੀ ਗੱਲ ਹੈ। ਧਮੰਤਰੀ ਰਾਏਪੁਰ ਦੀ ਗੱਲ ਹੈ, ਗਿਆਨੀ ਕਲਿਆਣ ਸਿੰਘ ਜੀ ਨਾਲ ਸਨ। ਬਰਸਾਤਾਂ ਦੇ ਦਿਨ ਸਨ। ਅਸੀਂ ਟਹਿਲਣ ਵਾਸਤੇ ਨਿਕਲੇ ਅਤੇ ਜ਼ਿੰਦਗੀ ਵਿਚ ਪਹਿਲੀ ਦਫਾ ਦੇਖਿਆ ਅਤੇ ਦੇਖ ਕੇ ਦੰਗ ਰਹਿ ਗਏ, ਸਾਹਮਣੇ ਰਸਤੇ ਵਿਚ ਕੋਈ ਚਾਲੀ ਪੰਜਾਹ ਸੱਪਾਂ ਦਾ ਝੁੰਡ ਸੀ । ਕਦਮ ਰੁਕ ਗਏ, ਅੱਗੇ ਸੱਪ ਹੀ ਸੱਪ ਇਕੱਠੇ ਸਨ। ਗਜ਼ਬ ਦੀ ਗੱਲ ਸਾਡੀ ਤਰਫ਼ ਮੂੰਹ ਕਰਨ ਫਿਰ ਅੱਗੇ ਵਧਣ। ਅਸੀਂ ਰੁਕ ਗਏ। ਹੁਣ ਗੱਲ ਤੇ ਹੋ ਗਈ ਵੀਹ ਸਾਲ ਪੁਰਾਣੀ ਪਰ ਸਿਮਰਤੀ ਦਾ ਅੰਗ ਬਣ ਗਈ। ਯਾਦ ਦਾ ਅੰਗ ਬਣ ਗਈ। ਜਿਵੇਂ ਸ਼ਹਿਰਾਂ ਵਿਚ ਸੌ ਸਾਲਾ ਬੰਦੋਬਸਤ ਹੁੰਦੇ ਨੇ। ਪੁਰਾਣੀਆਂ ਫਾਈਲਾਂ ਦੇ ਢੇਰ ਲਗੇ ਹੁੰਦੇ ਨੇ, ਅੰਬਾਰ ਲਗੇ ਹੁੰਦੇ ਨੇ। ਪ੍ਰਾਚੀਨ ਘਟਨਾਵਾਂ, ਪ੍ਰਾਚੀਨ ਕੰਮ। ਜੋ ਕੀਤੇ ਨੇ ਯਾ ਇਸ ਤੋਂ ਇਲਾਵਾ ਹੋਰ ਜ਼ਰੂਰੀ ਬੰਦੋਬਸਤ ਦੇ ਸੰਬੰਧ ਵਿਚ ਜੋ ਲਿਖਿਆ ਗਿਆ ਹੈ। ਉਹ ਫਾਈਲਾਂ ਦੇ ਅੰਬਾਰ ਅਕਸਰ ਸਟਾਕ ਵਿਚ ਹੁੰਦੇ ਨੇ, ਹਰ ਮਹਿਕਮੇ ਦੇ ਵਿਚ ਹੁੰਦੇ ਨੇ। ਇਸੇ ਤਰ੍ਹਾਂ ਸਾਡੇ ਅੰਦਰ ਸਿਮਰਤੀਆਂ ਦਾ ਸਟਾਕ ਹੈ ਔਰ ਬਹੁਤ ਪਿਆ ਹੈ। ਜਿਵੇਂ ਕਦੇ ਕਦਾਈਂ ਲੋੜ ਪੈ ਜਾਂਦੀ ਹੈ, ਕਿਸੇ ਇਕ ਅੱਧ ਫਾਈਲ ਦੀ, ਜਿਸ ਨੂੰ ਪੰਜਾਹ ਸਾਲ ਤਕ ਕਦੇ ਖੋਲ੍ਹਿਆ ਵੀ ਨਹੀਂ ਸੀ। ਦੇਖਿਆ ਵੀ ਨਹੀਂ ਸੀ।ਫਿਰ ਉਹ ਫਾਈਲ ਲਭਣੀ ਪੈਂਦੀ ਹੈ। ਕਿਉਂਕਿ ਉਸ ਦੇ ਮੁਤਾਬਿਕ ਅੱਗੇ ਕੰਮ ਕਰਨਾ ਹੈ। ਕਦੇ ਕਦਾਈਂ ਕੁਝ ਇਸ ਤਰ੍ਹਾਂ ਦੀ ਘਟਨਾ ਘਟਦੀ ਹੈ। ਧਿਆਨ ਅੰਤਰਮੁਖੀ ਹੁੰਦਾ ਹੈ। ਤੀਹ ਚਾਲੀ

ਸਾਲ ਪੁਰਾਣੀ ਘਟਨਾ ਯਾਦ ਆ ਜਾਂਦੀ ਹੈ।

ਵਿਗਿਆਨ ਐਸਾ ਕਹਿੰਦਾ ਹੈ ਮਨੁੱਖ ਵੱਧ ਤੋਂ ਵੱਧ ਜਿਹੜੀ ਸਿਮਰਤੀ ਹੈ ਉਥੇ ਪਹੁੰਚ ਸਕਦਾ ਹੈ, ਚਾਰ ਸਾਲ ਤਕ ਹੀ ਪਹੁੰਚ ਸਕਦਾ ਹੈ। ਪੰਜਾਹ ਸਾਲ ਤਕ ਦਾ ਮਨੁੱਖ ਪਿਛੋਕੜ ਘਟਨਾਵਾਂ ਨੂੰ ਦੇਖਦਾ ਜਾਵੇ, ਸਿਮਰਤੀ ਚਾਰ ਸਾਲ ਤੋਂ ਅੱਗੇ ਨਹੀਂ ਜਾਏਗੀ ਉਸ ਦੀ ਸ਼ਕਤੀ। ਚਾਰ ਸਾਲ ਤੋਂ ਅਗਾਂਹ ਜੋ ਸਿਮਰਤੀਆਂ ਦਾ ਅੰਬਾਰ ਲਗਿਆ ਪਇਆ, ਪਹਿਲੇ ਵੀ ਹੈ, ਪਰ ਸਿਮਰਤੀ ਅੱਗੇ ਜਾਂਦੀ ਹੀ ਨਹੀਂ। ਚਾਰ ਸਾਲ ਤੋਂ ਪਹਿਲੇ ਵੀ ਹੈ। ਇੰਝ ਕਹਿ ਲਉ ਮਨੁੱਖ ਦੀ ਚੇਤੇ ਸ਼ਕਤੀ ਇਸ ਜਨਮ ਤੋਂ ਪਹਿਲੇ ਵੀ ਹੈ। ਉਸ ਜਨਮ ਤੋਂ ਪਹਿਲੇ ਵੀ ਹੈ। ਅਰਬਾਂ ਖ਼ਰਬਾਂ ਸਿਮਰਤੀਆਂ ਦਾ ਭੰਡਾਰ ਹੈ, ਗੋਡਊਨ (Godown) ਹੈ, ਸਟੋਰ ਹੈ। ਅੰਦਰ ਬੜਾ ਕੁਛ ਪਿਆ ਹੈ, ਪਰ ਕਿਸ ਸਿਮਰਤੀ ਦੀ ਛਾਪ ਅੰਦਰ ਬਣਦੀ ਹੈ, ਇਸ ਨੂੰ ਧਿਆਨ ਨਾਲ ਪੜ੍ਹਨਾ। ਕੁਝ ਵੇਖਿਆ ਹੈ ਵੇਖ ਕੇ ਬੜਾ ਰਸ ਮਿਲ ਗਿਆ ਹੈ। ਮਨ ਕੀਤਾ ਹੈ ਵੇਖੀਏ, ਹੋਰ ਵੇਖੀਏ। ਉਹ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਉਸ ਦੀ ਛਾਪ ਮੋਹਰ ਲਗ ਜਾਂਦੀ ਹੈ। ਕੁਝ ਦੇਖਿਆ ਹੈ ਦੇਖਣ ਨਾਲ ਵਿਸਮਾਦ ਪੈਦਾ ਹੋ ਗਿਆ ਹੈ, ਡਰ ਪੈਦਾ ਹੋ ਗਿਆ ਹੈ, ਸਹਿਮ ਪੈਦਾ ਹੋ ਗਿਆ ਹੈ, ਚੋਟ ਲਗ ਗਈ ਹੈ, ਵੇਖਣ ਨਾਲ ਸਿਮਰਤੀ ਦਾ ਹਿੱਸਾ ਬਣ ਜਾਂਦੀ ਹੈ। ਉਸ ਦੀ ਅੰਦਰ ਛਾਪ ਬਣ ਜਾਂਦੀ ਹੈ। ਫਿਰ ਕੁਝ ਸੁਣਿਆ ਸੀ, ਸੁਣ ਕੇ ਬੜਾ ਰਸ ਮਿਲਿਆ, ਬੜੀ ਖੁਸ਼ੀ ਮਿਲੀ ਹੈ ਉਹ ਸਿਮਰਤੀ ਦਾ ਹਿੱਸਾ ਬਣ ਜਾਂਦੀ ਹੈ, ਅੰਦਰ ਰਹਿ ਜਾਂਦੀ ਹੈ। ਫਿਰ ਕੋਈ ਸੁਣਿਆ ਸੀ ਬੜੀ ਚੋਟ ਲਗੀ। ਕਈ ਦਫ਼ਾ ਕੋਈ ਐਸਾ ਮਿੱਤਰ ਮਿਲਦਾ ਹੈ ਕਹਿ ਦਿੰਦਾ ਹੈ, ਗਿਆਨੀ ਜੀ ਫਲਾਣੇ ਦੀ ਤੀਹ ਸਾਲ ਪਹਿਲੇ ਆਖੀ ਹੋਈ ਗੱਲ ਭੁਲਦੀ ਨਹੀਂ। ਕਿਉਂ? ਚੋਟ ਕਰ ਗਈ। ਹੋ ਸਕਦਾ ਹੈ ਉਸ ਨੇ ਗਾਲ੍ਹ ਕਢੀ ਹੋਵੇ, ਚੋਟ ਕਰ ਗਈ ਹੋਵੇ, ਸਿਮਰਤੀ ਦਾ ਹਿੱਸਾ ਬਣ ਗਈ ਹੋਵੇ। ਉਹ ਵੀ ਅੰਦਰ ਪਈ ਹੈ। ਕੁਝ ਸੁਣਿਆ ਸੀ ਸੁਣ ਕੇ ਵਿਸਮਿਤ ਹੋ ਗਿਆ, ਬੜੀ ਖੁਸ਼ੀ ਮਿਲੀ, ਅਨੰਦ ਮਿਲਿਆ, ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਕੋਈ ਐਸਾ ਬੋਲ ਸੀ, ਸੁਣ ਕੇ ਬਹੁਤ ਹੀ ਚੋਟ ਲਗੀ, ਬੜਾ ਦੁੱਖ ਮਿਲਿਆ, ਉਹ ਵੀ ਸਿਮਰਤੀ ਦਾ ਹਿੱਸਾ ਬਣ ਗਿਆ ਹੈ। ਜ਼ਬਾਨ ਨੇ ਕੁਝ ਖਾਧਾ ਸੀ ਅਤੇ ਖਾ ਕੇ ਬੜਾ ਅਜ਼ੀਬੋ ਗ਼ਰੀਬ ਸੁਆਦ ਆਇਆ, ਬੜਾ ਹੀ ਰਸ ਆਇਆ। ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਪਰ ਐਸੀ ਕੋਈ ਚੀਜ਼ ਮੂੰਹ ਵਿਚ ਪਾਈ ਜ਼ਹਿਰ ਤੋਂ ਵੀ ਕੌੜੀ, ਬਿਲਕੁਲ ਫਿੱਕੀ, ਬਿਲਕੁਲ ਬੇਸੁਆਦੀ। ਉਸ ਨਾਲ ਵੀ ਆਘਾਤ ਪਹੁੰਚਦਾ ਹੈ ਔਰ ਉਹ ਵੀ ਸਿਮਰਤੀ ਦਾ ਹਿੱਸਾ ਬਣ ਜਾਂਦੀ ਹੈ। ਅਜੋਕੇ ਸਾਇੰਟਿਸਟ ਕਹਿੰਦੇ ਪਏ ਨੇ, ਨਾਸਿਕਾ ਜੋ ਸੁੰਘਦੀ ਹੈ, ਇਸ ਸਿਮਰਤੀ ਦੀ ਛਾਪ ਸਭ ਤੋਂ ਪਰਬਲ ਪੈਂਦੀ ਹੈ, ਇੰਝ ਕਹਿੰਦੇ ਨੇ। ਅਜੋਕੇ ਵਿਗਿਆਨਿਕ, ਅਜ ਦਾ ਵਿਗਿਆਨ ਐਸਾ ਕਹਿੰਦਾ ਹੈ। ਕੁਝ ਸੁਗੰਧ ਜਿਸ ਨੂੰ ਨਾਸਿਕਾ ਦੇ ਰਾਹੀਂ ਸੁੰਘਦਿਆਂ ਬੜਾ ਰਸ ਆਇਆ, ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਉਹ ਕਹਿੰਦੇ ਹਨ ਇਸ ਇੰਦਰੇ ਦੀ ਛਾਪ ਬਾਕੀ ਇੰਦਰਿਆਂ ਨਾਲੋਂ ਜ਼ਿਆਦਾ ਹੈ। ਇਹ ਕਿਸ ਆਧਾਰ ਤੇ ਕਹਿੰਦੇ ਹਨ, ਇਹ ਉਨ੍ਹਾਂ ਦੀ ਖੋਜ ਹੈ। ਕੋਈ ਬੜੀ ਭਿਅੰਕਰ ਦੁਰਗੰਧ ਕੋਲੋਂ ਲੰਘਿਆ ਹੈ, ਨੱਕ ਪਕੜ ਕੇ ਜਾਣਾ ਪਿਆ ਹੈ, ਇਹ ਵੀ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਯਾਦ ਦਾ ਹਿੱਸਾ ਬਣ ਜਾਂਦਾ ਹੈ।

ਕਦੇ ਕਦਾਈਂ ਜਦ ਧਿਆਨ ਅੰਦਰ ਜਾਂਦਾ ਹੈ ਉਹ ਸੁਗੰਧ ਦੁਰਗੰਧ ਯਾਦ ਆਉਂਦੀ ਹੈ। ਉਹ ਮਿੱਠੇ ਬੋਲ, ਕਢੀ ਹੋਈ ਗਾਲ੍ਹ ਯਾਦ ਆ ਜਾਂਦੀ ਹੈ। ਭਾਵੇਂ ਤੀਹ ਸਾਲ ਪਹਿਲੇ ਕਿਉਂ ਨ ਕਿਸੇ ਨੇ ਕਢੀ ਹੋਵੇ। ਭਾਵੇਂ ਚਾਲੀ ਸਾਲ ਪਹਿਲੇ ਸੁਣ ਕੇ ਅਨੰਦ ਆਇਆ ਸੀ, ਯਾਦ ਆ ਜਾਂਦਾ ਹੈ। ਉਹ ਦ੍ਰਿਸ਼ ਜੋ ਵੇਖ ਕੇ ਬੜਾ ਰਸ ਮਿਲਿਆ ਸੀ ਯਾ ਡਰ ਕੇ ਬੜਾ ਸਹਿਮ ਪੈਦਾ ਹੋ ਗਿਆ, ਭਾਵੇਂ ਵੀਹ, ਤੀਹ, ਚਾਲੀ ਸਾਲ ਪੁਰਾਣਾ ਹੋਵੇ, ਜਦ ਕਦੀ ਧਿਆਨ ਅੰਦਰ ਜਾਂਦਾ ਹੈ, ਯਾਦ ਆ ਜਾਂਦਾ ਹੈ। ਇਸੇ ਤਰਹ ਛੁਹਿਆ ਹੈ ਕਿਸੇ ਨੂੰ, ਬੜਾ ਹੀ ਕੋਮਲ ਸੀ, ਸਪਰਸ਼ਤਾ ਖਲੜੀ ਦਾ ਰਸ ਹੈ, ਕਿਸੇ ਮਿੱਤਰ ਨੂੰ ਗਲ ਨਾਲ ਲਾਇਆ ਸੀ, ਪੁੱਤਰ ਨੂੰ ਗਲ ਨਾਲ ਲਾਇਆ ਸੀ, ਸਪਰਸ਼ਤਾ ਹੈ, ਸੁਖ ਮਿਲਿਆ, ਰਸ ਮਿਲਿਆ, ਉਹ ਵੀ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਕਿਸੇ ਬਲਦੇ ਹੋਏ ਅੰਗਾਰੇ ਨੂੰ ਯਾ ਗਰਮ ਚੀਜ਼ ਨੂੰ ਹੱਥ ਲਾਇਆ, ਇਕ ਦਮ ਹੱਥ ਜਲ ਗਿਆ, ਅਚਨਚੇਤ ਛਾਲੇ ਪੈ ਗਏ, ਇਹ ਵੀ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ, ਅੰਦਰ ਛਾਪ ਬਣ ਜਾਂਦੀ ਹੈ। ਜਦ ਕਦੇ ਧਿਆਨ ਉਸ ਕੋਨੇ ਵਿਚ ਜਾਂਦਾ ਹੈ, ਕਿ ਕਿਵੇਂ ਹੱਥ ਜਲਿਆ ਸੀ, ਯਾਦ ਆ ਜਾਂਦਾ ਹੈ। ਭਾਵੇਂ ਵੀਹ ਸਾਲ ਪਹਿਲੇ ਜਲਿਆ ਸੀ। ਛੋਹਿਆ ਹੈ ਬੜਾ ਕੋਮਲ, ਛੋਹਿਆ ਹੈ ਸਪਰਸ਼ ਕੀਤਾ ਹੈ, ਬੜਾ ਰਸ ਮਿਲਿਆ ਹੈ, ਉਸ ਦੀ ਛਾਪ ਬਣ ਜਾਂਦੀ ਹੈ, ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ।

ਤਿੰਨ ਸਾਲ ਪਹਿਲੇ ਮੈਨੂੰ ਲੂ ਲਗ ਗਈ। ਜੂਨ ਦਾ ਬੜਾ ਗਰਮ ਮਹੀਨਾ ਰਾਜਸਥਾਨ ਵਿਚ ਹਿਰਨ ਭੁੱਖੇ ਤੇ ਪਿਆਸੇ ਮਰਨ ਲਗ ਪਏ ਸਨ। ਮੋਰ ਵੀ ਮਰਨ ਲਗ ਪਏ ਸਨ। ਚਾਰ ਪੰਜ ਸੌ ਮੋਰ ਤਿੰਨ ਸਾਲ ਪਹਿਲੇ ਇਕੱਠੇ ਮਰ ਗਏ ਸਨ। ਦੋ ਤਿੰਨ ਸਾਲ ਪਹਿਲੇ ਬਾਰਸ਼ਾਂ ਨਹੀਂ ਹੋਈਆਂ ਅਤੇ ਪਹਾੜਾਂ ਦੇ ਉੱਪਰ ਜਿਹੜੇ ਝਰਨੇ ਸਨ, ਸਰੋਵਰ ਸਨ, ਸੁੱਕ ਗਏ। ਰਾਜਸਥਾਨ ਗੌਰਮਿੰਟ ਚਿੰਤਾ ਵਿਚ ਪਈ ਕਿ ਇਹ ਤੇ ਸਾਰੇ ਮੋਰ ਮਰ ਜਾਣਗੇ। ਫਿਰ ਜਿੰਨੀਆਂ ਵੀ ਧਾਰਮਿਕ ਸੰਸਥਾਵਾਂ ਨੇ ਇਹ ਅੱਗੇ ਆਈਆਂ। ਟੈਂਕਰਾਂ ਦੇ ਰਾਹੀਂ ਯਤਨ ਕਰਕੇ ਪਾਣੀ ਉਪਰ ਪਹੁੰਚਾਣਾ ਸ਼ੁਰੂ ਕੀਤਾ। ਪਹਾੜ ਦੇ ਕੋਲ ਲਿਜਾ ਕੇ, ਫਿਰ ਮਸ਼ਕਾਂ ਦੇ ਰਹੀਂ ਪਾਣੀ ਉੱਪਰ ਪਹੁੰਚਾਇਆ। ਜਿੱਥੇ ਜਿੱਥੇ ਸਰੋਵਰ ਸਨ ਜਾਂ ਕਿਧਰੇ ਸਾਧਨ ਸਨ ਉਥੇ ਬਿਜਲੀ ਦੇ ਰਾਹੀਂ ਉਪਰਾਲੇ ਕੀਤੇ ਗਏ। ਚੂੰਕਿ ਹਰ ਧਾਰਮਿਕ ਸੰਸਥਾ ਅੱਗੇ ਆਈ ਅਤੇ ਮੈਂ ਵੀ ਸੈਰ ਕਰਦਿਆਂ ਦੋ ਤਿੰਨ ਹਿਰਨ ਮਰੇ ਹੋਏ ਦੇਖੇ। ਇਹ ਦੇਖ ਕਿ ਮੈਂ ਤੇ ਮੇਰਾ ਭਤੀਜਾ ਮਹੇਸ਼ੀ ਆਪਣੀ ਜੀਪ ਘਾਹ ਜਾਂ ਹੋਰ ਜਿਹੜੀਆਂ ਚੀਜ਼ਾਂ ਹਿਰਨ ਖਾਂਦੇ ਸਨ ਉਸ ਨਾਲ ਭਰ ਲੈਂਦੇ ਸਾਂ ਅਤੇ ਜਿੱਥੇ ਤਕ ਜੀਪ ਜਾ ਸਕਦੀ ਸੀ ਚਲੇ ਜਾਂਦੇ ਸਾਂ। ਫਿਰ ਸਾਮਾਨ ਚੁੱਕ ਕੇ ਉਥੇ ਖਿਲੇਰ ਦਿੰਦੇ ਸਾਂ ਜਿੱਥੇ ਵਿਚਾਰੇ ਹਿਰਨ ਰਿਜ਼ਕ ਦੀ ਤਲਾਸ਼ ਵਿਚ ਆਉਂਦੇ ਸਨ। ਇਕ ਦਿਨ ਮੈਂ ਇਹ ਦ੍ਰਿਸ਼ ਦੇਖਣ ਲਗ ਪਿਆ। ਮੈਂ ਸੋਚਿਆ ਹੁਣ ਉਦੋਂ ਹੀ ਜਾਣਾ ਹੈ ਜਦੋਂ ਇਹ ਸਾਰਾ ਕੁਝ ਖਾ ਲੈਣਗੇ। ਲੂ ਬੜੀ ਚਲਦੀ ਸੀ, ਗਰਮੀ ਪੈ ਰਹੀ ਸੀ। ਹੈਗਾ ਤਾਂ ਭਾਵੇਂ ਸ਼ਾਮ ਦਾ ਵਕਤ ਸੀ ਪਰ ਮੈਂ ਬੈਠਾ ਹੋਇਆ ਸੀ ਦਰਖ਼ਤ ਦੇ ਥੱਲੇ, ਪਰ ਘਰ ਪਹੁੰਚਦਿਆਂ ਤਕ ਮੈਨੂੰ ਲੂ ਲਗ ਗਈ। ਪੰਦਰਾਂ ਵੀਹ ਦਿਨ ਤਕ ਮੈਂ ਮੰਜੇ ਤੋਂ ਉਠ ਨਹੀਂ ਸਕਿਆ। ਇਲਾਜ ਚਲਦਾ ਰਿਹਾ। ਇਹ ਲੂ ਭਾਵੇਂ ਤਿੰਨ ਸਾਲ ਪਹਿਲੇ ਲਗੀ ਪਰ ਸਿਮਰਤੀ ਦਾ ਹਿੱਸਾ ਬਣ

ਗਈ। ਜਦ ਵੀ ਕਦੀ ਧਿਆਨ ਉਸ ਕੋਨੇ ਵਿਚ ਜਾਂਦਾ ਹੈ, ਉਹ ਘਟਨਾ ਯਾਦ ਆ ਜਾਂਦੀ ਹੈ। ਉਹ ਗਰਮ ਗਰਮ ਹਵਾ ਜੋ ਮੈਨੂੰ ਲਗਦੀ ਰਹੀ, ਉਹ ਦਰਖ਼ਤ, ਉਹ ਹਿਰਨਾਂ ਦਾ ਦ੍ਰਿਸ਼ ਯਾਦ ਆ ਜਾਂਦਾ ਹੈ।

ਹਰ ਇਕ ਦੇ ਅੰਦਰ ਇਸਤਰਾਂ ਦੀਆਂ ਸਿਮਰਤੀਆਂ ਚਲਦੀਆਂ ਨੇ। ਮੂਲ ਰੂਪ ਵਿਚ--ਕੁਝ ਵੇਖਿਆ ਸੀ, ਕੁਝ ਸੁਣਿਆ ਸੀ, ਕੁਝ ਚੱਖਿਆ ਸੀ, ਕੁਝ ਸੁੰਘਿਆ ਸੀ, ਕੁਝ ਸਪਰਸ਼ ਕੀਤਾ ਸੀ, ਚੋਟ ਬੜੀ ਲਗ ਗਈ, ਸਹਿਮ ਬੜਾ ਪੈਦਾ ਹੋਇਆ, ਦੁੱਖ ਬਹੁਤ ਮਿਲਿਆ, ਉਹ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ ਯਾਦ ਬਣ ਜਾਂਦੀ ਹੈ। ਇਹ ਇਕ ਨਵੀਂ ਫਾਈਲ ਤਿਆਰ ਹੋ ਜਾਂਦੀ ਹੈ ਅਤੇ ਪਿੱਛੇ ਰੱਖ ਦਿੱਤੀ ਜਾਂਦੀ ਹੈ। ਧਾਰਮਿਕ ਅਨੁਭਵੀ ਪੁਰਸ਼ ਤੇ ਕਹਿੰਦੇ ਨੇ, ਕਰੋੜਾਂ ਜਨਮਾਂ ਦੀਆਂ ਸਿਮਰਤੀਆਂ ਸਾਡੇ ਅੰਦਰ ਪਈਆਂ ਨੇ, ਇਕ ਜਨਮ ਦੀਆਂ ਨਹੀਂ। ਕਿਉਂ ਕਿ ਕਰੋੜਾਂ ਜਨਮਾਂ ਵਿਚ ਕਦੀ ਸੁਖ ਭੋਗਦੇ ਰਹੇ ਹਾਂ ਕਦੇ ਦੁੱਖ। ਕਦੀ ਦਿਨ ਵਿਚ ਜੀਂਵਦੇ ਰਹੇ ਹਾਂ ਕਦੀ ਰਾਤ ਵਿਚ। ਕਦੀ ਹੱਸਦੇ ਰਹੇ ਹਾਂ, ਕਦੀ ਰੋਂਦੇ ਰਹੇ ਹਾਂ। ਕਦੀ ਦੁਖੀ, ਕਦੀ ਸੁਖੀ। ਇਹ ਤੇ ਨਾਲ ਚਲਦਾ ਹੈ। ਜੇਕਰ ਜਿੰਦਾ ਹਾਂ ਤਾਂ ਫਿਰ ਰਾਤ ਦੇ ਵਿਚ ਵੀ ਜਿਉਣਾ ਪਵੇਗਾ, ਦਿਨ ਦੇ ਵਿਚ ਵੀ ਜਿਉਣਾ ਪਵੇਗਾ। ਜੀਵਨ ਚਲ ਰਿਹਾ ਹੈ ਤੇ ਦੁਖਾਂ ਵਿਚ ਵੀ ਜਿਉਣਾ ਪਵੇਗਾ, ਸੁਖਾਂ ਵਿਚ ਵੀ ਜਿਉਣਾ ਪਵੇਗਾ। ਦੁੱਖ ਸੁਖ ਦੀ ਅੰਦਰ ਛਾਪ ਬਣ ਜਾਂਦੀ ਹੈ, ਸਿਮਰਤੀ ਦਾ ਹਿੱਸਾ ਬਣ ਜਾਂਦੀ ਹੈ ਯਾ ਇੰਝ ਕਹਿ ਲਉ ਫਾਈਲਾਂ ਦਾ ਅੰਦਰ ਅੰਬਾਰ ਲਗਿਆ ਪਇਆ ਹੈ। ਅੰਦਰ ਇਤਨੀ ਸਿਮਰਤੀ ਪਈ ਹੈ। ਕੁਛ ਸਤ-ਪੁਰਸ਼, ਕੁਛ ਮਹਾਂਪੁਰਖ, ਇਨ੍ਹਾਂ ਕਰੋੜਾਂ ਜਨਮਾਂ ਤਕ ਪਿੱਛੇ ਵੀ ਚਲੇ ਜਾਂਦੇ ਨੇ। ਭਾਈ ਸਾਹਿਬ ਭਾਈ ਨੰਦ ਲਾਲ ਜੀ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਅਨਿਨ ਭਗਤ ਜੀ ਦੇ ਬੋਲ:-

*ਨਬੂਦ ਹੀਚ ਨਿਸ਼ਾਨ ਹਾ ਜ਼ਿ-ਆਸਮਾਨੋ ਜ਼ਮੀਂ।*
*ਕਿ ਸ਼ੌਕਿ ਰੂਇ ਤੂ ਆਵਰਦ ਦਰ ਸਜੂਦ ਮਰਾ।*

(ਗਜ਼ਲ ੧)

ਹੇ ਪ੍ਰਭੂ! ਹੇ ਪਰਮਾਤਮਾ! ਇਸ ਸਰੀਰ ਦੇ ਵਿਚ ਤੇ ਮੈਂ ਨਹੀਂ ਸੀ। ਸਿਰਫ ਸਰੀਰ ਹੀ ਨਹੀਂ, ਇਸਤਰਾਂ ਦਾ ਸੰਸਾਰ ਵੀ ਨਹੀਂ ਸੀ, ਮੈਂ ਤੇ ਉਦੋਂ ਦਾ ਤੇਰੀ ਤਲਾਸ਼ ਵਿਚ ਹਾਂ। ਹੁਣ ਤੁਸੀਂ ਆਖੋਗੇ ਕਿ ਤਲਾਸ਼ ਤੇ ਸਿਰਫ ਮਨੁੱਖੀ ਜਨਮ ਵਿਚ ਹੀ ਹੋ ਸਕਦੀ ਹੈ। ਸੁਖ ਪਸ਼ੂ ਨੂੰ ਵੀ ਚਾਹੀਦਾ ਹੈ ਅਤੇ ਦੁੱਖ ਪਸ਼ੂ ਦੀ ਵੀ ਮੰਗ ਨਹੀਂ ਹੈ। ਦੁੱਖ ਤੋਂ ਉਹ ਵੀ ਭਜਦਾ ਹੈ। ਜੀਵਨ ਪਸ਼ੂ ਨੂੰ ਵੀ ਚਾਹੀਦਾ ਹੈ। ਮੌਤ ਦੇ ਡਰ ਤੋਂ ਤੇ ਉਹ ਵੀ ਭਜਦਾ ਹੈ। ਪਰਮਾਤਮਾ ਪਰਮ-ਜੀਵਨ ਹੈ ਅਤੇ ਪਰਮ-ਸੁਖ ਹੈ। ਸੁਖ ਦੀ ਮੰਗ ਹੀ ਪਰਮਾਤਮਾ ਦੀ ਮੰਗ ਹੈ। ਜੀਵਨ ਦੀ ਚਾਹਤ ਹੀ ਪਰਮਾਤਮਾ ਦੀ ਚਾਹਤ ਹੈ। ਕਿਉਂ ਕਿ ਪਰਮਾਤਮਾ ਪਰਮ-ਜੀਵਨ ਹੈ, ਸਦ ਜੀਵਨ ਹੈ ਔਰ ਮਨੁੱਖ ਨੂੰ ਜੀਵਨ ਚਾਹੀਦਾ ਹੈ। ਪਰਮਾਤਮਾ ਸੁਖ ਹੈ ਅਤੇ ਪਰਮ-ਸੁਖ ਹੈ। ਇਸ ਹਿਸਾਬ ਨਾਲ ਨਾਸਤਿਕ ਫਿਰ ਪਸ਼ੂ ਵੀ ਨਹੀਂ ਹਨ। ਐਸਾ ਕੌਣ ਹੈ ਜਿਸ ਨੂੰ ਜੀਵਨ ਨਹੀਂ ਚਾਹੀਦਾ, ਐਸਾ ਕੌਣ ਹੈ ਜਿਸ ਨੂੰ ਸੁਖ ਨਹੀਂ ਚਾਹੀਦਾ। ਭਾਵੇਂ ਕਿਸੇ ਦਾ ਤ੍ਰਿਗਦ ਜੀਵਨ ਹੀ ਕਿਉਂ ਨ ਹੋਵੇ, ਜੀਵਨ ਤੇ ਉਹ ਵੀ ਚਾਹੁੰਦਾ ਹੈ। ਜਿਉਣਾ ਤੇ ਸੱਪ ਵੀ ਚਾਹੁੰਦਾ

ਹੈ, ਉਹ ਵੀ ਦੇਖਦਾ ਹੈ ਇਧਰ ਖ਼ਤਰਾ ਹੈ, ਉਹ ਵੀ ਮੂੰਹ ਮੋੜ ਕੇ ਭਜਦਾ ਹੈ। ਜਿਉਣਾ ਤੇ ਸੂਅਰ ਵੀ ਚਾਹੁੰਦਾ ਹੈ ਪਰ ਜਦੋਂ ਉਹ ਦੇਖਦਾ ਹੈ ਕਿ ਮੈਨੂੰ ਪਕੜਨ ਲਗੇ ਨੇ, ਉਹ ਵੀ ਭਜਦਾ ਹੈ। ਤ੍ਰਿਗਦ ਤੋਂ ਤ੍ਰਿਗਦ ਜੂਨੀ ਵੀ ਜਿਉਣਾ ਚਾਹੁੰਦੀ ਹੈ। ਜੀਵਨ ਦੀ ਲਾਲਸਾ ਹੀ ਪਰਮਾਤਮਾ ਦੀ ਲਾਲਸਾ ਹੈ, ਕਿਉਂ ਕਿ ਪਰਮਾਤਮਾ ਪਰਮ-ਜੀਵਨ ਹੈ। ਸੁਖ ਦੀ ਚਾਹਤ ਹੀ ਪਰਮਾਤਮਾ ਦੀ ਚਾਹਤ ਹੈ ਕਿਉਂ ਕਿ ਪਰਮਾਤਮਾ ਪਰਮ-ਸੁਖ ਹੈ।

ਪਸ਼ੂਆਂ ਕੋਲੋਂ ਵੀ ਭੁਲ ਹੋ ਜਾਂਦੀ ਹੈ, ਮਨੁੱਖ ਕੋਲੋਂ ਵੀ ਭੁਲ ਹੋ ਜਾਂਦੀ ਹੈ। ਜਿੱਥੇ ਜਿੱਥੇ ਉਹ ਸੁਖ ਦੀ ਪੂਰਤੀ ਕਰਦਾ ਹੈ,ਉਥੇ ਉਥੇ ਲੋੜਾਂ ਦੀ ਪੂਰਤੀ ਤੇ ਹੋ ਜਾਂਦੀ ਹੈ, ਸੁਖ ਨਹੀਂ ਮਿਲਦਾ। ਜਿੱਥੇ ਸੁਖ ਹੈ ਉਥੇ ਤਲਾਸ਼ ਨਹੀਂ ਕਰਦਾ, ਖੋਜ ਨਹੀਂ ਕਰਦਾ, ਬਸ ਏਨੀ ਗੱਲ ਹੈ।ਸੁਖ ਦੀ ਕਲਪਨਾ ਜਿਨ੍ਹਾਂ ਜਿਨ੍ਹਾਂ ਨਾਲ ਵੀ ਜੋੜਦਾ ਹੈ ਯਾ ਇੱਛਾ ਜੋੜਦਾ ਹੈ, ਅਗਰ ਉਹ ਮਿਲ ਵੀ ਜਾਏ ਤੇ ਲੋੜਾਂ ਦੀ ਪੂਰਤੀ ਤੇ ਹੋ ਜਾਂਦੀ ਹੈ, ਸੁਖ ਨਹੀਂ ਮਿਲਦਾ। ਜਿੱਥੇ ਸੁਖ ਹੈ ਉਥੇ ਤਲਾਸ਼ ਹੀ ਨਹੀਂ ਕਰਦਾ, ਖੋਜ ਨਹੀਂ ਕਰਦਾ, ਬਸ ਏਨੀ ਗਲ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਕਹਿ ਰਹੇ ਨੇ ਹਰ ਜੀਵਨ ਵਿਚ ਮੈਨੂੰ ਜੀਵਨ ਚਾਹੀਦਾ ਸੀ, ਸੁਖ ਤੇ ਚਾਹੀਦਾ ਸੀ।

ਜੋ ਕੁਛ ਭਾਈ ਨੰਦ ਲਾਲ ਜੀ ਕਹਿ ਰਹੇ ਨੇ, ਇਕ ਸੂਫ਼ੀ ਵੀ ਕਹਿ ਰਹੇ ਨੇ। ਉਸ ਦੇ ਕਹਿਣ ਨਾਲ ਵੀ ਸਪਸ਼ਟ ਹੋ ਗਿਆ ਕਿ ਇਸਲਾਮ ਦੇ ਕੁਝ ਫ਼ਕੀਰ ਵੀ ਇਨਸਾਨ ਦੇ ਬਾਰ ਬਾਰ ਦੇ ਜਨਮ ਨੂੰ ਮੰਨਦੇ ਨੇ।ਇਹਨਾਂ ਫ਼ਕੀਰਾਂ ਵਿਚ ਸ਼ਮਸ਼-ਤਬਰੇਜ਼ ਸਭ ਤੋਂ ਅੱਗੇ ਹੈ। ਉਹ ਕਹਿੰਦਾ ਹੈ:-

*ਆਦਮ ਨਬੂਦੋ ਮਨ ਬੂਦਮ।*

ਐਹ ਖ਼ੁਦਾਵੰਦ ਤਾਲਾ, ਇਸ ਤਰ੍ਹਾਂ ਦੇ ਮਨੁੱਖ ਤੂੰ ਨਹੀਂ ਬਣਾਏ ਸਨ ਪਰ ਮੈਂ ਤੇ ਉਦੋਂ ਵੀ ਸੀ। ਅਜੇ ਮਨੁੱਖ ਦਾ ਢਾਂਚਾ ਤੂੰ ਇਸ ਤਰ੍ਹਾਂ ਦਾ ਨਹੀਂ ਬਣਾਇਆ ਸੀ, ਜਿਵੇਂ ਹੁਣ ਮੈਂ ਹਾਂ ਪਰ ਫਿਰ ਭੀ ਮੈਂ ਤੇ ਹੈ ਸੀ।

*ਹਊਆ ਨਬੂਦੋ ਮਨ ਬੂਦਮ।*

ਹਊਆ ਕਹਿੰਦੇ ਨੇ ਮਾਇਆ ਨੂੰ।ਇਹ ਮਾਇਆ, ਛੱਲ ਰੂਪੀ ਸੰਸਾਰ ਵੀ ਤੂੰ ਅਜੇ ਨਹੀਂ ਬਣਾਇਆ ਸੀ। ਮਾਇਆ ਦਾ ਅੱਖਰੀ ਅਰਥ ਛੱਲ ਹੈ, ਜੋ ਦਿਖਾਈ ਤੇ ਦੇਵੇ ਪਰ ਪਕੜ ਵਿਚ ਨ ਆਵੇ। ਪ੍ਰਭਾਵਿਤ ਵੀ ਕਰੇ ਪਰ ਪਕੜ ਵਿਚ ਨ ਆਵੇ।ਜਿਵੇਂ ਹਵਾ ਨੂੰ ਮੁੱਠੀ ਵਿਚ ਬੰਦ ਕਰਨਾ ਚਾਹੀਏ ਤੇ ਹਵਾ ਮੁੱਠੀ ਵਿਚੋਂ ਨਿਕਲ ਜਾਏ । ਇਸ ਤਰ੍ਹਾਂ ਸੰਸਾਰ ਦੀ ਹਰ ਚੀਜ਼ ਨੂੰ ਅਸੀਂ ਪਕੜਦੇ ਹਾਂ ਪਰ ਮੁੱਠ ਦੇ ਵਿਚੋਂ ਨਿਕਲ ਜਾਂਦੀ ਹੈ। ਮੁੱਠੀ ਵਿਚ ਰਹਿੰਦੀ ਨਹੀਂ। ਇਸ ਨੂੰ ਕਹਿੰਦੇ ਨੇ ਮਾਇਆ:-

*ਮਾਈ ਮਾਇਆ ਛਲ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨੁ ਹੜ ਕਾ ਜਲੁ॥*

(ਅੰਗ ੭੧੭)

ਇਸ ਵਾਸਤੇ ਭਗਤ ਕਬੀਰ ਜੀ ਨੇ ਕਹਿ ਦਿੱਤਾ, ਠੀਕ ਹੈ ਹੇ ਪ੍ਰਭੂ! ਸੰਸਾਰ ਦੇ ਵਿਚ ਤੇ ਬੜੀਆਂ ਠੱਗੀਆਂ ਚਲਦੀਆਂ ਨੇ ਔਰ ਬੜੇ ਠੱਗ ਨੇ ਪਰ ਤੂੰ ਸਭ ਤੋਂ ਵਡਾ ਠੱਗ ਹੈਂ:-

*ਹਰਿ ਠਗ ਜਗ ਕਉ ਠਗਉਰੀ ਲਾਈ॥*

(ਅੰਗ ੩੩੧)

ਗੁਰੂ ਗ੍ਰੰਥ ਸਾਹਿਬ ਜੀ ਦੀ ਪੰਗਤੀ। ਬੜਾ ਵੱਡਾ ਠੱਗ ਹੈਂ ਤੂੰ। ਇਹ ਮਾਇਆ ਬਣਾ ਕੇ ਤੂੰ ਸਾਨੂੰ ਠੱਗ ਲਿਆ ਹੈ। ਪਰਮ ਸੁਖ ਤੋਂ ਅਸੀਂ ਵਾਂਝੇ ਰਹਿ ਗਏ ਹਾਂ। ਪਰਮ-ਜੀਵਨ ਤੋਂ ਅਸੀਂ ਖਾਲੀ ਰਹਿ ਗਏ। ਏਨਾ ਖ਼ਿਖੜਾ ਪਰਚਾ ਤੂੰ ਪਾਇਆ ਹੈ, ਹਲ ਨਹੀਂ ਹੁੰਦਾ:-

*ਇਨ੍ਹਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥*
*ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਕਹਾ ਕਰਹਿ ਬੇਚਾਰੇ॥੧॥*

(ਅੰਗ ੮੫੭)

ਕੀ ਕਰੀਏ ਤੂੰ ਐਸਾ ਪਰਚਾ ਪਾਇਆ ਹਲ ਹੀ ਨਹੀਂ ਹੁੰਦਾ। ਪਰਚੇ ਵਿਚ ਹੀ ਬੰਦਾ ਉਲਝ ਕੇ ਰਹਿ ਜਾਂਦਾ ਹੈ ਸੰਸਾਰ ਦੀਆਂ ਸਮਸਿਆਵਾਂ ਵਿਚ ਹੀ ਫਸ ਕੇ ਰਹਿ ਜਾਂਦਾ ਹੈ। ਐਸਾ ਕਬੀਰ ਨੇ ਇਸ ਨੂੰ ਕਹਿਆ ਹੈ। ਇਸਲਾਮ ਇਸ ਨੂੰ ਕਹਿੰਦਾ ਹੈ ਹਉਆ। ਰੱਬ ਨੇ ਹਉਆ ਖੜਾ ਕੀਤਾ ਹੋਇਆ ਹੈ। ਬੰਦਾ ਇਸੇ ਵਿਚ ਹੀ ਫਸ ਕੇ ਰਹਿ ਜਾਂਦਾ ਹੈ। ਪਰ ਸ਼ਮਸ਼ ਤਬਰੇਜ਼ ਕਹਿੰਦਾ ਹੈ, ਹੇ ਖ਼ੁਦਾ! ਮੈਂ ਤੇਰੇ ਹਉਏ ਤੋਂ ਵੀ ਪੁਰਾਣਾ ਹਾਂ, ਅਜ ਦਾ ਨਹੀਂ ਹਾਂ:-

*ਹਊਆ ਨਬੂਦੋ ਮਨ ਬੂਦਮ।*
*ਮਨ ਆਸ਼ਕੇ ਦੇਰੀਨਾਮ।*

ਇਹ ਜੋ ਮੈਂ ਅੱਖਾਂ ਨਾਲ ਦੇਖਦਾ ਹਾਂ ਕੁਛ ਭੀ ਨਹੀਂ ਸੀ। ਹੇ ਪ੍ਰਭੂ! ਮੈਂ ਤੇਰਾ ਬੜਾ ਪੁਰਾਣਾ ਪ੍ਰੇਮੀ ਹਾਂ। ਬੜੇ ਲੰਬੇ ਸਮੇਂ ਤੋਂ ਤੇਰਾ ਆਸ਼ਕ ਹਾਂ, ਤੇਰੀ ਤਲਾਸ਼ ਵਿਚ ਹਾਂ। ਜੀਵਨ ਭਾਵੇਂ ਕਿਸੇ ਤਰ੍ਹਾਂ ਦਾ ਵੀ ਸੀ, ਦ੍ਰਿਸ਼ ਅਦ੍ਰਿਸ਼, ਜੀਵਨ ਨੂੰ ਤਾਂ ਜੀਵਨ ਚਾਹੀਦਾ ਸੀ। ਸਦੀਵੀ ਜੀਵਨ ਦੀ ਲੋੜ ਸੀ। ਸਦੀਵੀ ਜੀਵਨ ਪਰਮਾਤਮਾ ਹੈ। ਪਰਮ ਸੁਖ ਚਾਹੀਦਾ ਸੀ ਜੋ ਦੁੱਖ ਦੇ ਵਿਚ ਤਬਦੀਲ ਨ ਹੋਵੇ, ਪਰਮ ਸੁਖ ਤੇ ਪਰਮਾਤਮਾ ਹੈ। ਪਰਮ ਖੇੜਾ ਚਾਹੀਦਾ ਸੀ, ਜਿਸ ਵਿਚ ਮੁਰਝਾਉਣਾ ਨ ਪਵੇ। ਤੇ ਪਰਮ-ਖੇੜਾ ਤੇ ਪਰਮਾਤਮਾ ਹੈ। ਇੰਝ ਕਹਿ ਲਉ ਮੰਗ ਤੇ ਹਰ ਇਕ ਦੀ, ਤਲਬ ਤੇ ਹਰ ਇਕ ਦੀ ਪਰਮਾਤਮਾ ਹੈ। ਪਰ ਇਕ ਭੁਲੇਖਾ ਪੈ ਜਾਂਦਾ ਹੈ। ਜਿੱਥੇ ਜਿੱਥੇ ਪਰਮਾਤਮਾ ਦੀ ਕਲਪਨਾ ਕਰਦਾ ਹੈ, ਉਥੇ ਨਹੀਂ ਹੈ। ਉਥੋਂ ਨਹੀਂ ਮਿਲਦਾ ਇਹ ਪਰਮ-ਜੀਵਨ। ਸਿਕੰਦਰ ਵੀ ਲੱਭਦਾ ਰਿਹਾ ਹੈ ਆਬੇ-ਹਿਯਾਤ, ਬਈ ਮਰਾਂ ਨਾ। ਰਸਾਇਣ ਬਣਾਉਂਦੇ ਰਹੇ ਨੇ ਭਾਰਤ ਦੇ ਰਿਸ਼ੀ ਮੁਨੀ ਵੀ ਔਰ ਕਾਇਆ ਕਲਪ ਵੀ ਕਰਦੇ ਰਹੇ ਨੇ। ਕਾਇਆ ਕਲਪ ਕਰਨ ਦਾ ਮਤਲਬ ਇਹ ਹੈ, ਅੱਸੀ ਸਾਲ ਦਾ ਹੁਣ ਇਹ ਬੁੱਢਾ ਹੈ, ਇਸ ਨੂੰ ਕਲਪ ਕਰਨਾ ਹੈ ਤਾਕਿ ਇਹ ਫਿਰ ਪੰਜੀ ਛੱਬੀ ਸਾਲ ਦਾ ਜੁਆਨ ਬਣ ਜਾਏ। ਇਸ ਨੂੰ ਕਹਿੰਦੇ ਨੂੰ ਕਾਇਆ ਕਲਪ ਕਰਨਾ। ਇਹ ਕਾਇਆ ਕਈ ਦਫ਼ਾ ਕਲਪ ਕੀਤੀ ਜਾ ਸਕਦੀ ਹੈ। ਇਸ ਤਰ੍ਹਾਂ ਦੀ ਖੋਜ ਪਰਾਚੀਨ ਰਿਸ਼ੀ ਮੁਨੀ ਕਰਦੇ

ਰਹੇ। ਇਸ ਦਾ ਮਤਲਬ ਹੈ ਸਦੀਵੀ-ਜੀਵਨ ਚਾਹੀਦਾ ਹੈ। ਲਭਦੇ ਰਹੇ ਨੇ, ਰਸਾਇਣ ਬਣਾਉਂਦੇ ਰਹੇ ਨੇ, ਜਿਸ ਦੇ ਖਾਣ ਨਾਲ, ਪੀਣ ਨਾਲ ਮਨੁੱਖ ਮਰੇ ਨਾ। ਅੱਜ ਦੇ ਸਾਇੰਟਿਸਟ ਵੀ ਯਤਨ ਪਏ ਕਰਦੇ ਨੇ ਕਿ ਮਨੁੱਖ ਤਿੰਨ ਚਾਰ ਸੌ ਸਾਲ ਤਕ ਜ਼ਿੰਦਾ ਰਹਿ ਸਕੇ। ਕੋਸ਼ਿਸ਼ ਪਏ ਕਰਦੇ ਨੇ, ਯਤਨ ਪਏ ਜੁਟਾਂਦੇ ਨੇ ਕਿਉਂ ਕਿ ਸਦੀਵੀ-ਜੀਵਨ ਦੀ ਪਿਆਸ ਮਨੁੱਖ ਦੇ ਅੰਦਰ ਬੜੀ ਪਰਬਲ ਹੈ। ਸਦੀਵੀ ਸੁਖ ਦੀ ਤਲਬ ਮਨੁੱਖ ਦੇ ਅੰਦਰ ਬੜੀ ਪਰਬਲ ਹੈ। ਅਸਲ ਵਿਚ ਸਦੀਵੀ-ਜੀਵਨ ਪਰਮਾਤਮਾ ਹੈ। ਸਦੀਵੀ ਸੁਖ ਪਰਮਾਤਮਾ ਹੈ, ਬਾਕੀ ਨਹੀਂ। ਕਿਧਰੇ ਵੀ ਨਹੀਂ ਹੈ, ਹੈ ਹੀ ਨਹੀਂ।

ਮੰਗ ਤਾਂ ਠੀਕ ਹੈ, ਮੰਗ ਦੀ ਪੂਰਤੀ ਦਾ ਸਾਧਨ ਗ਼ਲਤ ਹੈ। ਜੈਸੇ ਪਟਨਾ ਸਾਹਿਬ ਪੂਰਬ ਦੀ ਤਰਫ਼ ਹੈ ਤੇ ਮੈਂ ਚੱਲ ਪਵਾਂ ਪੱਛਮ ਦੀ ਤਰਫ਼ ਔਰ ਬੜੀ ਤੇਜ਼ੀ ਨਾਲ ਚਲਾਂ ਔਰ ਆਖਾਂ ਤੇਜ਼ ਤੇਜ਼ ਚਲਾਂ ਤਾਕਿ ਛੇਤੀ ਪਹੁੰਚ ਜਾਵਾਂ। ਜਿਤਨਾ ਤੇਜ਼ੀ ਨਾਲ ਚਲਾਂਗਾ ਉਤਨਾ ਹੀ ਦੂਰ ਹੋ ਜਾਵਾਂਗਾ ਕਿਉਂਕਿ ਪਟਨਾ ਉਸ ਦਿਸ਼ਾ ਵਿਚ ਹੈ ਹੀ ਨਹੀਂ। ਜਿਸ ਦਿਸ਼ਾ ਵਿਚ ਹੈ ਹੀ ਨਹੀਂ, ਮੈਂ ਉਸ ਦਿਸ਼ਾ ਵੱਲ ਦੌੜ ਰਿਹਾ ਹਾਂ, ਭੱਜ ਰਿਹਾ ਹਾਂ। ਜਿਤਨਾ ਦੌੜਾਂਗਾ, ਜਿਤਨਾ ਭੱਜਾਂਗਾ, ਥੱਕਾਂਗਾ, ਟੁੱਟਾਂਗਾ, ਪਹੁੰਚਾਂਗਾ ਨਹੀਂ। ਸੁਖ ਮੰਗਦਿਆਂ ਮੰਗਦਿਆਂ, ਸੁਖ ਚਾਹੁੰਦਿਆਂ ਚਾਹੁੰਦਿਆਂ ਮਨੁੱਖ ਥੱਕ ਜਾਂਦਾ ਹੈ, ਟੁੱਟ ਜਾਂਦਾ ਹੈ, ਮਰ ਜਾਂਦਾ ਹੈ। ਬਹੁਤ ਕੁਛ ਮਿਲ ਜਾਂਦਾ ਹੈ, ਪਰ ਸੁਖ ਨਹੀਂ ਮਿਲਦਾ, ਕਿਉਂਕਿ ਦਿਸ਼ਾ ਗ਼ਲਤ ਹੈ, ਮਨੋਰਥ ਠੀਕ ਹੈ। ਮੰਗ ਠੀਕ ਹੈ, ਮੰਗ ਦੀ ਪ੍ਰਾਪਤੀ ਦੇ ਸਾਧਨ ਗ਼ਲਤ ਨੇ। ਜੈਸੇ ਕੋਈ ਰੇਤ ਦੇ ਵਿਚੋਂ ਤੇਲ ਕਢਣਾ ਚਾਹੇ, ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਤੇਲ ਤੇ ਸਰਸੋਂ ਵਿਚੋਂ ਨਿਕਲੇਗਾ, ਤਿਲਾਂ ਵਿਚੋਂ ਨਿਕਲੇਗਾ, ਰੇਤ ਵਿਚੋਂ ਨਹੀਂ ਨਿਕਲੇਗਾ। ਹੁਣ ਕੋਈ ਤਾਰਕਿਕ ਹੋਵੇ ਜਿਵੇਂ ਅਜਕਲ ਤਰਕਸ਼ੀਲ ਖੜੇ ਹੋ ਗਏ ਨੇ। ਤਰਕ ਝੂਠ ਤੇ ਹੋ ਸਕਦਾ ਹੈ, ਤਰਕ ਸੱਚ ਤੇ ਨਹੀਂ ਹੋ ਸਕਦਾ। ਜੇ ਸੱਚ ਤੇ ਵੀ ਤਰਕ ਕਰਨ ਲਗ ਪਉ ਤੇ ਫਿਰ ਉਹ ਜਿਹੜਾ ਤਰਕ ਹੈ, ਕੁ-ਤਰਕ ਹੋ ਜਾਂਦਾ ਹੈ। ਕਿਉਂਕਿ ਤਰਕ ਕੀਤੀ ਜਾ ਸਕਦੀ ਹੈ। ਮੈਂ ਕਹਿ ਦਿਆਂ ਮੈਂ ਨਹੀਂ ਮੰਨਦਾ ਰੱਬ ਨੂੰ। ਇਹ ਕੋਈ ਵੀ ਕਹਿ ਸਕਦਾ ਹੈ। ਇਸ ਦੇ ਉੱਪਰ ਉਹ ਇਹ ਤਰਕ ਦੇ ਸਕਦਾ ਹੈ ਕਿਉਂਕਿ ਮੈਨੂੰ ਦਿਖਾਈ ਨਹੀਂ ਦਿੰਦਾ ਇਸ ਕਰਕੇ ਮੈਂ ਨਹੀਂ ਮੰਨਦਾ। ਜੇ ਉਸ ਨੂੰ ਆਖੀਏ ਕਿ ਉਹ ਅਨੁਭਵ ਦੀ ਅੱਖ ਨਾਲ ਦਿਖਾਈ ਦਿੰਦਾ ਹੈ, ਤੀਜੀ ਅੱਖ ਨਾਲ ਦੇਖਿਆ ਜਾਂਦਾ ਹੈ। ਉਹ ਆਖੇ ਤੀਜੀ ਅੱਖ ਹੁੰਦੀ ਨਹੀਂ, ਜਿਸ ਦੀ ਨਹੀਂ ਖੁਲ੍ਹੀ ਉਹ ਠੀਕ ਕਹਿ ਰਿਹਾ ਹੈ, ਹੁੰਦੀ ਨਹੀਂ। ਜਨਮ ਤੋਂ ਜਿਹੜਾ ਮਨੁੱਖ ਅੰਧਾ ਹੈ, ਉਸ ਨੂੰ ਅੰਧੇਰੇ ਦਾ ਬੋਧ ਨਹੀਂ ਹੁੰਦਾ।

ਮੇਰੇ ਨਾਲ ਇਕ ਰਾਗੀ ਸਿੰਘ ਦਸ ਸਾਲ ਰਿਹਾ ਹੈ, ਭਾਈ ਭਗਵਾਨ ਸਿੰਘ ਜੀ। ਉਹ ਜਨਮ ਤੋਂ ਨੇਤਰਹੀਨ ਸੀ। ਰਾਏਪੁਰ ਦੀ ਗੱਲ ਹੈ, ਉਹ ਕੀਰਤਨ ਕਰਕੇ ਆ ਚੁਕੇ ਸਨ ਤੇ ਮੈਂ ਰਾਤ ਦੇ ਬਾਰਾਂ ਵਜੇ ਆਪਣੇ ਕਮਰੇ ਵਿਚ ਜਾਣ ਲਗਿਆ ਸਾਂ। ਉਨ੍ਹਾਂ ਦੇ ਕਮਰੇ ਦੀ ਬੱਤੀ ਜਲਦੀ ਪਈ ਸੀ ਅਤੇ ਉਹ ਬੈਠੇ ਹੋਏ ਸਨ। ਮੈਂ ਕੋਲ ਜਾ ਕੇ ਬੈਠ ਗਿਆ ਅਤੇ ਮੇਰੇ ਮੂੰਹ ਵਿਚੋਂ ਸੁਭਾਵਿਕ ਨਿਕਲ ਗਿਆ, ਮੈਂ ਕਿਹਾ ਭਾਈ ਸਾਹਿਬ ਜੀ ਤੁਹਾਡੇ ਲਈ ਤੇ ਦਿਨ ਵੀ ਰਾਤ ਹੈ ਤੇ ਰਾਤ ਵੀ ਰਾਤ ਹੈ, ਹਨੇਰਾ ਹੀ ਹਨੇਰਾ। ਉਹ ਬੱਤੀ ਜਲਾ ਕੇ ਬੈਠੇ ਹੋਏ ਸਨ।

ਮੈਨੂੰ ਕਹਿੰਦੇ ਮਸਕੀਨ ਜੀ ਮੈਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ। ਅੰਧੇਰਾ ਕਿਸ ਨੂੰ ਕਹਿੰਦੇ ਹਨ ਮੈਨੂੰ ਕੋਈ ਪਤਾ ਨਹੀਂ। ਅਜ ਤਕ ਤੇ ਲੋਕੀਂ ਏਹੀ ਕਹਿੰਦੇ ਨੇ ਕਿ ਅੰਧੇ ਦੀ ਦੁਨੀਆ ਵਿਚ ਅੰਧੇਰਾ, ਕਤਈ ਨਹੀਂ। ਕਹਿਣ ਲਗੇ ਮੈਨੂੰ ਅੰਧੇਰੇ ਦਾ ਕੁਛ ਵੀ ਪਤਾ ਨਹੀਂ।

ਦੂਜਾ ਨੁਕਤਾ

ਅਗਰ ਅੰਧੇਰਾ ਦਿਖਾਈ ਦਿੰਦਾ ਹੈ, ਇਹ ਅੰਧਾ ਨਹੀਂ ਹੈ। ਅੰਧੇਰੇ ਨੂੰ ਦੇਖਣ ਵਾਸਤੇ ਵੀ ਅੱਖਾਂ ਵਿਚ ਰੋਸ਼ਨੀ ਚਾਹੀਦੀ ਹੈ। ਰੋਸ਼ਨੀ ਨਾਲ ਅੰਧੇਰਾ ਵੇਖਿਆ ਜਾ ਸਕਦਾ ਹੈ। ਜੋ ਅੰਧੇਰੇ ਨੂੰ ਵੇਖ ਸਕਦਾ ਹੈ, ਉਹ ਪ੍ਰਕਾਸ਼ ਨੂੰ ਵੀ ਦੇਖ ਸਕਦਾ ਹੈ ਔਰ ਜੋ ਅੰਧੇਰੇ ਨੂੰ ਵੇਖ ਸਕਦਾ ਹੈ ਉਹ ਅੰਧਾ ਨਹੀਂ ਹੈ। ਉਸ ਵਕਤ ਮੈਂ ਭਾਈ ਭਗਵਾਨ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਮੇਰਾ ਬਹੁਤ ਵੱਡਾ ਮਸਲਾ ਹੱਲ ਕਰ ਦਿੱਤਾ ਹੈ। ਮੈਂ ਤੇ ਸੁਤੇ ਸਿੱਧ ਗੱਲ ਕੀਤੀ ਸੀ। ਤੁਸੀਂ ਬਹੁਤ ਗਹਿਰੀ ਗੱਲ ਕਰ ਦਿੱਤੀ। ਅੰਧੇਰੇ ਨੂੰ ਦੇਖਣ ਵਾਸਤੇ ਵੀ ਤੇ ਅੱਖਾਂ ਚਾਹੀਦੀਆਂ ਹਨ। ਨਾਮ ਜਪਦਿਆਂ ਜਪਦਿਆਂ, ਸਤਸੰਗ ਕਰਦਿਆਂ ਕਰਦਿਆਂ ਜਿਹੜਾ ਪਹਿਲਾ ਗਿਆਨ ਮਿਲਦਾ ਹੈ, ਕਿਸ ਦਾ ? ਅਗਿਆਨ ਦਾ ਗਿਆਨ ਮਿਲਦਾ ਹੈ। ਮੈਨੂੰ ਕੁਛ ਨਹੀਂ ਪਤਾ, ਮੈਂ ਕੁਛ ਨਹੀਂ ਜਾਣਦਾ, ਇਸ ਚੀਜ਼ ਦਾ ਪਤਾ ਚਲਦਾ ਹੈ। ਪਹਿਲਾ ਗਿਆਨ ਕਿਹੜਾ ਮਿਲਦਾ ਹੈ—ਅਗਿਆਨ ਦਾ ਗਿਆਨ ਮਿਲਦਾ ਹੈ। ਮੈਨੂੰ ਕੁਛ ਵੀ ਸਮਝ ਨਹੀਂ। ਜੈਸੇ ਉਸਤਾਦ ਜ਼ੌਕ ਕਹਿੰਦੇ ਨੇ ਪੜ੍ਹ ਪੜ੍ਹ ਕੇ ਮੈਂ ਇਹ ਪੜ੍ਹਿਆ ਹੈ। ਬਹੁਤਾ ਪੜ੍ਹ ਪੜ੍ਹ ਕੇ ਮੈਂ ਇਹ ਜਾਣਿਆ ਹੈ, ਕੀ?

*ਹਮ ਜਾਨਤੇ ਥੇ ਕਿ ਇਲਮ ਸੇ ਕੁਛ ਜਾਨੇਗੇ।*
*ਜਾਨਾ ਤੋ ਯਿਹ ਜਾਨਾ ਕਿ ਨ ਜਾਨਾ ਕੁਛ ਭੀ।*

ਜਾਣ ਜਾਣ ਕੇ ਮੈਂ ਇਹ ਜਾਣਿਆ ਹੈ, ਕੀ ? ਕਿ ਮੈਂ ਕੁਛ ਵੀ ਨਹੀਂ ਜਾਣਦਾ। ਪਹਿਲਾ ਗਿਆਨ ਮਿਲਦਾ ਹੈ ਅਗਿਆਨ ਦਾ, ਫਿਰ ਗਿਆਨ ਮਿਲਦਾ ਹੈ ਭਗਵਾਨ ਦਾ। ਪਹਿਲੇ ਗਿਆਨ ਮਿਲਦਾ ਹੈ ਆਪਣੀ ਮੂਰਖਤਾ ਦਾ, ਨਾ-ਸਮਝੀ ਦਾ, ਫਿਰ ਪ੍ਰਾਪਤ ਹੁੰਦੀ ਹੈ ਸਮਝ। ਪਹਿਲੇ ਤੇ ਅੰਧੇਰਾ ਹੀ ਦਿਖਾਈ ਦਿੰਦਾ ਹੈ ਪਰ ਕਮ-ਅਜ਼ ਕਮ ਅੰਧੇਰੇ ਨੂੰ ਵੇਖਣ ਵਿਚ ਸਫਲ ਤੇ ਹੋ ਗਿਆ। ਅੰਧੇਰਾ ਵੇਖ ਤੇ ਸਕਦਾ ਹੈ। ਜਿਸ ਨੂੰ ਅੰਧੇਰਾ ਦਿਖਾਈ ਦੇ ਰਿਹਾ ਹੈ ਉਹ ਬੱਤੀ ਜਲਾਉਣ ਦੀ ਕੋਸ਼ਿਸ਼ ਤੇ ਕਰੇਗਾ। ਅੰਧੇਰੇ ਨੂੰ ਦੂਰ ਕਰਨ ਦੀ ਵੀ ਕੋਸ਼ਿਸ਼ ਕਰੇਗਾ। ਅੰਧੇਰਾ ਦਿਖਾਈ ਨਹੀਂ ਦਿੰਦਾ, ਅੰਧੇਰੇ ਦਾ ਕੋਈ ਬੋਧ ਨਹੀਂ ਤੋ ਬੱਤੀ ਜਲਾਉਣ ਦਾ ਕੀ ਮਤਲਬ। ਲੁਕਮਾਨ ਔਰ ਖਲੀਲ ਦੋ ਦਾਰਸ਼ਨਿਕ ਹੋਏ ਨੇ, ਇਕ ਲਿਬਨਾਨ ਦੇ ਵਿਚ ਅਤੇ ਦੂਜਾ ਯੂਨਾਨ ਦਾ। ਇਨ੍ਹਾਂ ਦੋਨਾਂ ਨੇ ਇਕੋ ਤਰ੍ਹਾਂ ਦੀ ਕਹਾਣੀ ਲਿਖੀ ਹੈ। ਇਕ ਨੇਤਰਹੀਣ ਰਾਤ ਨੂੰ ਇਕ ਪਿੰਡ ਤੋਂ ਦੂਸਰੇ ਪਿੰਡ ਜਾਣ ਲਗਾ। ਪੜੋਸੀ ਨੇ ਲਾਲਟੈਨ ਪਕੜਾ ਦਿੱਤੀ, ਮਸਿੱਆ ਦੀ ਹਨੇਰੀ ਰਾਤ ਹੈ। ਪਿੰਡ ਦੋ ਮੀਲ ਦੀ ਦੂਰੀ ਤੇ ਹੈ, ਪਗਡੰਡੀ ਤੇ ਜਾਣਾ ਹੈ। ਦਿਖਾਈ

ਕੁਛ ਦਿੰਦਾ ਨਹੀਂ। ਤਰਕ ਕੀ ਸੀ। ਤਰਕ ਇਹ ਸੀ ਕਿ ਤੇਰੇ ਹੱਥ ਵਿਚ ਜਦ ਲਾਲਟੈਨ ਹੋਵੇਗੀ ਫਿਰ ਤੇਰੇ ਨਾਲ ਕੋਈ ਟਕਰਾਏਗਾ ਨਹੀਂ। ਤੂੰ ਦਿਖਾਈ ਨਾ ਦਿੱਤਾ ਤਾਂ ਹੋ ਸਕਦਾ ਹੈ ਤੇਰੇ ਨਾਲ ਕੋਈ ਟਕਰਾ ਜਾਏ, ਤਰਕ ਠੀਕ ਸੀ। ਵਿਚਾਰਾ ਥੋੜ੍ਹੀ ਦੇਰ ਹੀ ਚਲਿਆ ਸੀ ਤੇ ਕੋਈ ਟਕਰਾ ਗਿਆ। ਬਹੁਤ ਬੁਰੀ ਤਰ੍ਹਾਂ ਟਕਰਾ ਗਿਆ। ਉਹ ਕਹਿੰਦਾ ਹੈ ਮੇਰੇ ਹੱਥ ਵਿਚ ਲਾਲਟੈਨ ਸੀ ਫਿਰ ਵੀ ਤੂੰ ਮੇਰੇ ਨਾਲ ਟਕਰਾਇਆ ਹੈਂ। ਪਤਾ ਹੈ ਉਸ ਟਕਰਾਉਣ ਵਾਲੇ ਨੇ ਕੀ ਆਖਿਆ। ਬਈ ਫ਼ਕੀਰ ਸਾਂਈ ਲਾਲਟੈਨ ਤੁਹਾਡੀ ਬੁਝ ਗਈ ਹੈ। ਬੁਝੀ ਹੋਈ ਹੋਣ ਕਰਕੇ ਟਕਰਾ ਗਿਆ ਹਾਂ। ਲਾਲਟੈਨ ਤੇ ਹੱਥ ਵਿਚ ਹੈ ਪਰ ਬੁਝ ਗਈ ਏ। ਇਸ ਕਰਕੇ ਪਤਾ ਨਹੀਂ ਚਲਿਆ।

ਜਿਵੇਂ ਭਾਰਤ ਦੇ ਵਿਚ ਪੰਚਦਸੀ ਧਾਰਮਿਕ ਕਹਾਣੀਆਂ ਦੀ ਕਿਤਾਬ ਹੈ। ਇਸੇ ਤਰ੍ਹਾਂ ਇਹ ਕਹਾਣੀਆਂ ਉਹਨਾਂ ਨੇ ਲਿਖੀਆਂ ਨੇ। ਪਈ ਲਾਲਟੈਨ ਤੇ ਤੇਰੀ ਬੁੱਝੀ ਹੋਈ ਹੈ ਇਸ ਕਰਕੇ ਤੂੰ ਮੈਨੂੰ ਦਿਖਾਈ ਨਹੀਂ ਦਿੱਤਾ ਤੇ ਮੈਂ ਟਕਰਾ ਗਿਆ। ਕਹਿੰਦਾ ਬੁਝ ਗਈ ਹੈ। ਹੁਣ ਬੁਝੀ ਹੋਈ ਲਾਲਟੈਨ ਦੇਖਣ ਵਾਸਤੇ ਵੀ ਅੱਖਾਂ ਵਿਚ ਰੋਸ਼ਨੀ ਚਾਹੀਦੀ ਹੈ। ਅੰਧੇਰੇ ਨੂੰ ਵੇਖਣ ਵਾਸਤੇ ਵੀ ਅੱਖਾਂ ਵਿਚ ਚਾਨਣਾ ਚਾਹੀਦਾ ਹੈ। ਆਪਣੇ ਅਗਿਆਨ ਨੂੰ ਵੇਖਣ ਵਾਸਤੇ ਵੀ ਕੁਛ ਗਿਆਨ ਚਾਹੀਦਾ ਹੈ। ਪਹਿਲਾ ਗਿਆਨ ਤੇ ਇਹ ਮਿਲਦਾ ਹੈ ਕਿ ਮੈਂ ਅਗਿਆਨੀ ਹਾਂ। ਨਾ-ਸਮਝ ਹਾਂ, ਕੁਛ ਨਹੀਂ ਪਤਾ। ਧੰਨ ਗੁਰੂ ਨਾਨਕ ਦੇਵ ਜੀ ਨੇ ਬੜਾ ਕੌਮੀ ਨਾਮ ਦਿੱਤਾ ਹੈ *ਸਿੱਖ।* ਮਰਦੇ ਦਮ ਤਕ ਤੂੰ ਸਿੱਖਦਾ ਰਹੀਂ। ਸਿਖਣ ਵਾਸਤੇ ਬਹੁਤ ਕੁਛ ਹੈ। ਜ਼ਿੰਦਗੀ ਬਹੁਤ ਥੋੜ੍ਹੀ ਹੈ, ਸਿੱਖਣ ਵਾਸਤੇ ਬਹੁਤ ਕੁਛ ਹੈ। ਜੀਵਨ ਦਾ ਅੰਤ ਵੀ ਹੋ ਜਾਏਗਾ ਤਾਂ ਵੀ ਜਾਨਣ ਵਾਸਤੇ ਬਹੁਤ ਕੁਛ ਹੈ। ਇਸ ਵਾਸਤੇ ਸਿੱਖੀ ਭਾਉ ਅੰਦਰ ਬਣਾਈ ਰਖੀਂ। ਮੈਂ ਸਿੱਖ ਹਾਂ, ਮੈਂ ਸਿਖਣਾ ਚਾਹੁੰਦਾ ਹਾਂ, ਜਾਨਣਾ ਚਾਹੁੰਦਾ ਹਾਂ। ਜਾਣ ਜਾਣ ਕੇ ਜਿਤਨਾ ਵੀ ਜਾਣੇਗਾ, ਉਹ ਇਤਨਾ ਹੀ ਹੋਵੇਗਾ, ਜਿਵੇਂ ਸਾਗਰ ਦੇ ਵਿਚੋਂ ਪਾਣੀ ਦੀ ਇਕ ਬੂੰਦ ਮਿਲੀ ਹੈ। ਇਸ ਤੋਂ ਜ਼ਿਆਦਾ ਨਹੀਂ, ਇਹ ਇਕ ਪਹਿਲੂ ਹੈ।

ਹੁਣ ਸੁਣ ਕੇ ਬੜੀ ਚੋਟ ਲਗੀ ਹੈ, ਇਹ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ ਅਤੇ ਅੰਦਰ ਪਿਆ ਹੈ। ਕੁਝ ਦੇਖ ਕੇ ਬੜਾ ਰਸ ਆਇਆ ਹੈ, ਸਕੂਨ ਮਿਲਿਆ ਹੈ, ਖੁਸ਼ੀ ਹੋਈ ਹੈ। ਉਸ ਦੀ ਵੀ ਛਾਪ ਬਣ ਜਾਂਦੀ ਹੈ, ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਕੁਝ ਵੇਖ ਕੇ ਸਹਿਮ ਪੈਦਾ ਹੋ ਗਿਆ ਹੈ, ਡਰ ਪੈਦਾ ਹੋ ਗਿਆ ਹੈ, ਚੋਟ ਪੈਦਾ ਹੋ ਗਈ ਹੈ। ਜਿਵੇਂ ਅਸੀਂ ਘੁੰਮਣ ਵਾਸਤੇ ਜਾ ਰਹੇ ਸੀ ਅਤੇ ਅਗੇ ਏਨੇ ਸਾਰੇ ਸੱਪ। ਮੈਂ ਵੀ ਰੁਕ ਗਿਆ ਅਤੇ ਗਿਆਨੀ ਕਲਿਆਣ ਸਿੰਘ ਵੀ ਰੁਕ ਗਏ, ਬਈ ਹੁਣ ਜਾਈਏ ਕਿਸ ਤਰ੍ਹਾਂ ਕਿਉਂ ਕਿ ਉਨ੍ਹਾਂ ਵਿਚ ਲਗਦਾ ਸੀ ਕਿ ਕੁਝ ਭਿਅੰਕਰ ਨਾਗ ਜਿਵੇਂ ਕੋਬਰਾ, ਕੁਝ ਕਾਲੇ, ਕੁਝ ਚਿੱਟੇ ਉਹ ਵੀ ਰਸਤੇ ਦੇ ਵਿਚ। ਇੱਧਰ ਝਾੜੀਆਂ ਨੇ ਉਧਰ ਪਗਡੰਡੀ ਤੇ ਕੰਡੇ ਸਨ। ਇਧੱਰ ਰਸਤੇ ਵਿਚ ਇਹ ਮਹਾਂ-ਪੁਰਖ ਬੈਠੇ ਨੇ। ਖ਼ੈਰ ਅਸੀਂ ਪਿਛਾਂਹ ਨੂ ਮੂੰਹ ਮੋੜ ਲਿਆ, ਮੈਂ ਕਿਹਾ ਠੀਕ ਹੈ, ਕੁਦਰਤ ਨੂੰ ਅੱਜ ਨਹੀਂ ਮਨਜ਼ੂਰ ਕਿ ਅਸੀਂ ਦੂਰ ਜਾਈਏ ਪਰ ਛਾਪ ਤੇ ਅਜੇ ਤਕ ਬਣੀ ਹੋਈ ਹੈ, ਯਾਦ ਆ ਜਾਂਦੀ ਹੈ ਕਿ ਏਨੇ ਸਾਰੇ ਸੱਪ ਸਨ, ਧਮੰਤਰੀ ਸ਼ਹਿਰ ਵਿਚ। ਵੇਖਿਆ ਹੈ ਵੇਖ ਕੇ ਕੁਝ ਸਹਿਮ ਪੈਦਾ ਹੋ ਗਿਆ ਹੈ, ਅਸਚਰਜਤਾ ਪੈਦਾ ਹੋ ਗਈ ਹੈ ਜਾਂ ਡਰ ਪੈਦਾ ਹੋ ਗਿਆ

ਹੈ ਤੇ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ, ਯਾਦ ਆ ਜਾਂਦਾ ਹੈ। ਵੇਖਿਆ ਹੈ ਵੇਖ ਕੇ ਰਸ ਮਿਲਿਆ ਹੈ, ਖੁਸ਼ੀ ਮਿਲੀ ਹੈ, ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ। ਇਸਤਰਾਂ ਸਾਡੇ ਅੰਦਰ ਬਹੁਤ ਸਾਰੀਆਂ ਸਿਮਰਤੀਆਂ ਨੇ, ਯਾਦਾਂ ਨੇ। ਅਨੰਤ ਜਨਮਾਂ ਦੀਆਂ ਯਾਦਾਂ ਪਈਆਂ ਨੇ ਜੈਸੇ ਕਿ ਭਾਈ ਨੰਦ ਲਾਲ ਜੀ ਕਹਿ ਰਹੇ ਨੇ:-

*ਨਬੂਦ ਹੀਚ ਨਿਸ਼ਾਨ ਹਾ ਜ਼ਿ-ਆਸਮਾਨੋ ਜ਼ਮੀਂ।*
*ਕਿ ਸ਼ੌਕਿ ਰੂਇ ਆਵਰਦ ਦਰ ਸਜੂਦ ਮਰਾ।*

ਤੈਨੂੰ ਮਿਲਣ ਦਾ ਸ਼ੌਕ, ਯਾਦ। ਇਹ ਜੋ ਸ਼ੌਕ ਹੈ ਮੇਰੀ ਯਾਦ ਦਾ ਹਿੱਸਾ ਬਣੀ ਹੋਈ ਹੈ। ਇਸ ਤੇ ਤਰਕ ਖੜੀ ਹੋਵੇਗੀ।ਅਗਰ ਫਿਰ ਹੋਰ ਹੋਰ ਜਨਮ ਵਿਚ ਸਨ ਤੇ ਫਿਰ ਕਿਸ ਤਰ੍ਹਾਂ ਯਾਦ। ਹਰ ਜੀਵ ਨੂੰ ਸੁਖ ਚਾਹੀਦਾ ਹੈ, ਹਰ ਜੀਵ ਨੂੰ ਜੀਵਨ ਚਾਹੀਦਾ ਹੈ। ਮੌਤ ਤੋਂ ਪਸ਼ੂ ਵੀ ਭਜਦੇ ਨੇ। ਦੁੱਖ ਤੋਂ ਪਸ਼ੂ ਵੀ ਭਜਦੇ ਨੇ। ਦੁੱਖ ਉਨ੍ਹਾਂ ਨੂੰ ਵੀ ਨਹੀਂ ਚਾਹੀਦਾ। ਜੀਵਨ ਉਹਨਾਂ ਨੂੰ ਵੀ ਚਾਹੀਦਾ ਹੈ, ਸੁਖ ਉਨ੍ਹਾਂ ਨੂੰ ਵੀ ਚਾਹੀਦਾ ਹੈ। ਜੀਵਨ ਦੀ ਯਾਦ ਹੀ ਪਰਮਾਤਮਾ ਦੀ ਯਾਦ ਹੈ ਕਿਉਂਕਿ ਉਹ ਪਰਮ-ਸੁਖ ਹੈ। ਪਰਮ-ਆਨੰਦ ਹੈ, ਇਹ ਸਭ ਕੁਛ ਸਿਮਰਤੀ ਦਾ ਹਿੱਸਾ ਬਣ ਜਾਂਦਾ ਹੈ।

ਹੁਣ ਇਕ ਦੂਜਾ ਚੈਪਟਰ (Chapter) ਇਕ ਦੂਜਾ ਵਰਕਾ। ਭਾਰਤ ਵਿਚ ਬਹੁਤ ਸਾਰੀਆਂ ਘਟਨਾਵਾਂ ਘਟੀਆਂ ਨੇ, ਹੋਰਨਾਂ ਮੁਲਕਾਂ ਵਿਚ ਵੀ ਹੋਈਆਂ ਨੇ। ਅੱਠ ਨੌ ਸਾਲ ਦੇ ਬਚਿਆਂ ਨੇ ਤੇ ਬਚੀਆਂ ਨੇ ਆਪਣੇ ਪਿਛਲੇ ਜਨਮ ਦੀ ਸਿਮਰਤੀ ਦੱਸੀ ਹੈ। ਹੈਰਾਨਗੀ ਹੈ। ਡਾਕਟਰ ਸਤਵੰਤ ਕੌਰ ਬੰਗਲੌਰ ਵਿਚ ਉਹਨਾਂ ਨੇ ਇਸ ਦੇ ਉਪਰ ਬਹੁਤ ਵੱਡੀ ਕਿਤਾਬ ਲਿਖੀ ਹੈ। ਬੜੀ ਮਹਿੰਗੀ ਕਿਤਾਬ, ਉਸ ਦੀ ਕੀਮਤ 2200/- ਰੁਪਏ। ਉਥੇ ਇਕ ਸੰਸਥਾ ਬਣੀ ਹੋਈ ਹੈ। ਜਿਹੜੇ ਬੰਦੇ ਮਰ ਜਾਂਦੇ ਨੇ ਔਰ ਪੰਜ ਸਤ ਘੰਟਿਆਂ ਬਾਅਦ ਖੜੇ ਹੋ ਜਾਂਦੇ ਨੇ ਤੇ ਫਿਰ ਪਿਛੋਕੜ ਦਾ ਕੁਝ ਦੱਸਣ ਲਗ ਪੈਂਦੇ ਨੇ ਜੋ ਕੁਝ ਉਨ੍ਹਾਂ ਨਾਲ ਹੋਇਆ। ਡਾਕਟਰ ਨੇ ਸਰਟੀਫੀਕੇਟ ਦੇ ਦਿੱਤਾ ਕਿ ਮਰ ਗਿਆ ਹੈ, ਖ਼ਤਮ, ਲੇਕਿਨ ਫਿਰ ਜੀਉਂਦੇ ਹੋ ਗਏ, ਜੀ ਪਏ। ਇਸਤਰਾਂ ਦੀ ਇਕ ਘਟਨਾ ਮੈਂ ਹਲਦਵਾਨੀ ਵਿਚ ਵੀ ਵੇਖੀ ਸੀ। ਬਾਬਾ ਬਿਸ਼ਨ ਸਿੰਘ ਡਰਾਈਵਰ ਸਨ, ਕੰਮਕਾਰ ਛਡ ਬੈਠੇ ਸਨ। ਹੁਣ ਗੁਜ਼ਰ ਗਏ ਨੇ। ਜਦੋਂ ਸ਼ਾਮ ਨੂੰ ਉਨ੍ਹਾਂ ਦੀ ਅਰਥੀ ਕਢਣ ਲਗੇ ਤੇ ਉਹ ਹਿੱਲ ਪਏ ਤੇ ਸਾਰੇ ਦੰਗ ਰਹਿ ਗਏ। ਉਨ੍ਹਾਂ ਦਾ ਦਮ ਵੀ ਚਲਣ ਲਗ ਪਿਆ, ਕਫ਼ਨ ਖੋਲ੍ਹਿਆ, ਜਿੰਦਾ ਸਨ, ਉਠ ਕੇ ਬੈਠ ਗਏ, ਅੱਖਾਂ ਖੋਲ੍ਹ ਲਈਆਂ। ਜ਼ਿੰਦਗੀ ਉਹਨਾਂ ਦੀ ਬਦਲ ਗਈ, ਬਿਲਕੁਲ ਫ਼ਕੀਰ ਬਣ ਗਏ। ਚੌਵੀ ਘੰਟਿਆਂ ਵਿਚੋਂ ਅੱਠ ਅੱਠ ਘੰਟੇ ਨੌ ਨੌ ਘੰਟੇ ਗੁਰਦਵਾਰੇ ਹੀ ਬੈਠੇ ਰਹਿੰਦੇ ਸਨ। ਮੈਨੂੰ ਕਹਿਣ ਲਗੇ ਮਸਕੀਨ ਜੀ ਉਨ੍ਹਾਂ ਪੰਜਾਂ ਸੱਤਾਂ ਘੰਟਿਆਂ ਵਿਚ ਮੈਂ ਬਹੁਤ ਕੁਛ ਦੇਖ ਲਿਆ ਹੈ। ਮੈਨੂੰ ਵਾਪਸ ਕੀਤਾ ਗਿਆ। ਕਾਠ ਗੁਦਾਮ ਉਥੋਂ ਕੋਈ ਚਾਰ ਮੀਲ ਦੀ ਦੂਰੀ ਤੇ ਸੀ। ਇਸੇ ਨਾਮ ਦੇ ਇਕ ਵਿਅਕਤੀ ਦੀ ਡੈਥ (Death) ਹੋ ਗਈ। ਉਹ ਅਚਨਚੇਤ ਖੜੇ ਖੜੇ ਮਰ ਗਿਆ। ਮੈਂ ਕਿਹਾ ਪ੍ਰਕਿਰਤੀ ਵਿਚ ਵੀ ਕਈ ਦਫ਼ਾ ਇਸਤਰਾਂ ਹੋ ਜਾਂਦਾ ਹੈ। ਐਸੇ ਮਨੁੱਖਾਂ ਨੇ ਜੋ ਕੁਝ

ਦਸਿਆ ਹੈ ਉਸ ਕਿਤਾਬ ਵਿਚ ਲਿਖਿਆ ਹੈ। ਉਹਨਾਂ ਨੇ ਸੰਗ੍ਰਹਿ ਕੀਤਾ ਹੈ। ਇਸ ਸੰਸਥਾ ਨੂੰ ਏਡ (Aid) ਸਹਾਇਤਾ ਅਮਰੀਕਾ ਤੋਂ ਮਿਲਦੀ ਹੈ। ਉਥੋਂ ਦੇ ਸਾਇੰਟਿਸਟ ਜਾਨਣਾ ਚਾਹੁੰਦੇ ਨੇ ਇਸ ਵਿਚ ਕਿਤਨੀ ਕੁ ਸਚਾਈ ਹੈ ਔਰ ਇਹ ਹੈ ਕੀ। ਵਾਸਤਵਿਕ ਵਿਚ ਕੀ ਹੈ। ਗ਼ਾਲਬਨ ਪੰਦਰਾਂ ਵੀਹ ਸਾਲ ਪਹਿਲੇ ਕਾਨਪੁਰ ਵਿਚ ਇਕ ਬਹੁਤ ਵੱਡੀ ਘਟਨਾ ਘਟੀ ਅਤੇ ਪੇਪਰਾਂ ਵਿਚ ਲਗਾਤਾਰ ਆਉਂਦੀ ਰਹੀ। ਕਿਸੇ ਡਾਕਟਰ ਨੇ ਲਖਨਉ ਵਿਚ ਆਪਣੀ ਪਤਨੀ ਨੂੰ ਜ਼ਹਿਰ ਦਾ ਟੀਕਾ ਦੇ ਕੇ ਮਾਰ ਦਿੱਤਾ। ਬਕਸੇ ਵਿਚ ਬੰਦ ਕਰਕੇ ਟਰੇਨ ਦੇ ਰਾਹੀਂ ਗੰਗਾ ਵਿਚ ਸੁੱਟਣ ਦੀ ਕੋਸ਼ਿਸ਼ ਕੀਤੀ। ਜਿਹੜਾ ਬਕਸਾ ਸੀ ਉਹ ਕਿਧਰੇ ਕਿਨਾਰੇ ਤੇ ਪਿਆ ਰਹਿ ਗਿਆ। ਚੰਗਾ ਰੌਲਾ ਪਿਆ। ਮੁਜਰਿਮ ਨਿਰਦੋਸ਼, ਕੋਈ ਸਬੂਤ ਨਹੀਂ, ਕੁਛ ਵੀ ਨਹੀਂ। ਕੋਈ ਗਿਆਰਾਂ ਸਾਲਾਂ ਦੇ ਬਾਅਦ ਇਕ ਅੱਠ ਸਾਲ ਦੀ ਬੱਚੀ ਜਿਸ ਦਾ ਜਨਮ ਕਾਨਪੁਰ ਦੇ ਲਾਗੇ ਹੋਇਆ ਸੀ ਕਹਿਣ ਲਗੀ ਮੈਂ ਡਾਕਟਰ ਦੀ ਪਤਨੀ ਹਾਂ, ਮੈਨੂੰ ਜ਼ਹਿਰ ਦਾ ਟੀਕਾ ਦੇ ਕੇ ਮਾਰ ਦਿੱਤਾ ਗਿਆ ਸੀ। ਅਖਬਾਰਾਂ ਵਿਚ ਬੜਾ ਰੌਲਾ ਪਿਆ। ਉਹ ਬੱਚੀ ਕਹਿਣ ਲਗੀ ਉਥੇ ਮੇਰੀਆਂ ਇਤਨੀਆਂ ਸਾੜੀਆਂ ਪਈਆਂ ਨੇ, ਇਤਨਾ ਗਹਿਣਾ ਪਇਆ ਹੈ। ਵੱਡੇ ਵੱਡੇ ਜਿਹੜੇ ਅਖ਼ਬਾਰ ਸਨ ਉਹਨਾਂ ਦੇ ਫਰੰਟ ਪੇਜ (Front page) ਤੇ ਇਹ ਖ਼ਬਰ ਛਾਪੀ। ਉਸ ਪਿੰਡ ਵਿਚ ਬੜਾ ਰਸ਼ (Rush)। ਜਿਹੜੀਆਂ ਉਸ ਨੇ ਸਾਰੀਆਂ ਕਹਾਣੀਆਂ ਅਤੇ ਚੀਜ਼ਾਂ ਦਸੀਆਂ ਉਹ ਬਿਲਕੁਲ ਸਹੀ। ਇਸ ਦੇ ਬਾਅਦ ਕੁਝ ਸਾਇੰਟਿਸਟ ਅੱਗੇ ਆਏ ਨੇ ਬਈ ਸਿਮਰਤੀ ਪਿਛਲੇ ਜਨਮ ਤਕ ਵੀ ਚਲੀ ਗਈ। ਇਹ ਸਭ ਕੁਝ ਉਹ ਕਮ-ਅਜ਼ ਕਮ ਛੇ ਮਹੀਨੇ ਤਕ ਦਸਦੀ ਰਹੀ, ਉਸ ਦੇ ਬਾਅਦ ਭੁਲ ਗਈ।

ਕਾਨੂੰਨ ਦੇ ਵਿਚ ਕੋਈ ਐਸੀ ਜੱਦ (accessibility ) ਨਹੀਂ ਕਿ ਅਗਲੇ ਜਨਮ ਵਿਚ ਕੋਈ ਕਿਸੇ ਤੇ ਮੁਜਰਿਮ ਹੋਣ ਦਾ ਇਲਜ਼ਾਮ ਲਾਵੇ ਤੇ ਉਸ ਨੂੰ ਸਜ਼ਾ ਦਿੱਤੀ ਜਾ ਸਕੇ। ਇਸ ਤਰ੍ਹਾਂ ਦਾ ਕੋਈ ਵਿਧਾਨ ਨਹੀਂ, ਕਾਨੂੰਨ ਨਹੀਂ।ਕਮ-ਅਜ਼ ਕਮ ਇਕ ਸੌ ਪੰਜ ਬੱਚੇ ਤੇ ਬਚੀਆਂ ਨੇ ਜਿਨ੍ਹਾਂ ਨੇ ਆਪਣਾ ਪਿਛੋਕੜ ਦਸਿਆ ਹੈ। ਉਸ ਕਿਤਾਬ ਦੇ ਵਿਚ ਉਹਨਾਂ ਦੇ ਨਾਮ ਤੇ ਐਡਰੈਸ ਹਨ। ਦੂਰ ਦਰਸ਼ਨ ਤੇ ਉਸ ਕਿਤਾਬ ਦੇ ਆਧਾਰ ਤੇ ਕੋਈ ਇਕ ਸਾਲ ਅਨਹੋਣੀ ਨਾਮ ਦੇ ਸੀਰੀਅਲ ਨੂੰ ਦਿਖਾਉਂਦੇ ਰਹੇ। ਜੋ ਮਰ ਕੇ ਅੱਠ ਦਸ ਘੰਟਿਆਂ ਦੇ ਬਾਅਦ ਜੀ ਉਠੇ ਤੇ ਫਿਰ ਜੋ ਕੁਝ ਹੋਇਆ ਉਹ ਦਸਦੇ ਰਹੇ। ਖ਼ੁਸ਼ਕਿਸਮਤੀ ਹੈ ਕਿ ਇਸ ਦੀ ਲੇਖਕਾ ਇਕ ਸਿੱਖ ਬੱਚੀ ਹੈ। ਉਸ ਨੇ ਸੰਗਤ ਦੇ ਵਿਚ ਮੈਨੂੰ ਉਹ ਕਿਤਾਬ ਭੇਂਟ ਕੀਤੀ। ਕਹਿਣ ਲਗੀ ਗਿਆਨੀ ਜੀ ਇਹ ਤੇ ਬਹੁਤ ਵੱਡਾ ਵਿਗਿਆਨ ਹੈ। ਇਹ ਤੇ ਰੱਬ ਦੀ ਬਹੁਤ ਵੱਡੀ ਲੀਲਾ ਹੈ। ਸਿਮਰਤੀ ਦਾ ਕੋਈ ਅੰਦਾਜ਼ਾ ਨਹੀਂ ਲਗਾ ਸਕਦਾ। ਜਿਹੜੀ ਮਨੁੱਖ ਦੀ ਸਿਮਰਤੀ ਅਸੀਂ ਮੰਨਦੇ ਹਾਂ ਉਹ ਅਨੰਤ ਹੈ, ਅਨੰਤ ਹੈ। ਅਨੰਤ ਜਨਮਾਂ ਦੀਆਂ ਸਿਮਰਤੀਆਂ ਅੰਦਰ ਪਈਆਂ ਨੇ।

ਸਿਮਰਤੀਆਂ ਦੇ ਵਿਚ ਦੁੱਖ ਵੀ ਪਿਆ ਹੈ, ਸੁਖ ਵੀ ਪਇਆ ਹੈ। ਉਸ ਵਿਚ ਪਰਵਾਰ ਦੀਆਂ ਯਾਦਾਂ ਵੀ ਨੇ ਅਤੇ ਪਰਵਾਰ ਦੇ ਵਿਛੋੜੇ ਦੀਆਂ ਵੀ ਯਾਦਾਂ ਨੇ। ਦੁੱਖ ਸੁਖ ਦੀਆਂ ਯਾਦਾਂ ਨੇ। ਮਿਲੀ ਸੀ ਪ੍ਰਭੁਤਾ, ਬੜਾ ਸੁਖ ਮਿਲਿਆ ਸੀ, ਸਿਮਰਤੀ ਦਾ ਹਿੱਸਾ ਬਣ ਗਿਆ। ਇਹ ਸਾਰੀਆਂ ਯਾਦਾਂ ਹਨ। ਪਰ

ਜਿਵੇਂ ਡਾਕਟਰ ਸਾਹਿਬ ਨੇ ਦਸਿਆ ਕਿ ਇਹਨਾਂ ਸਿਮਰਤੀਆਂ ਵਿਚ ਪਰਮਾਤਮਾ ਦੀ ਕੋਈ ਯਾਦ ਨਹੀਂ। ਸਿਮਰਤੀ ਦੇ ਗਹਿਰੇ ਤੋਂ ਗਹਿਰੇ ਤਲ ਵਿਚ ਵੀ ਚਲੇ ਜਾਈਏ, ਦੁਖਾਂ ਦੀ ਯਾਦ ਹੈ, ਸੁਖਾਂ ਦੀ ਯਾਦ ਹੈ, ਪਰਮਾਤਮਾ ਦੀ ਕੋਈ ਯਾਦ ਨਹੀਂ। ਹਜ਼ਾਰਾਂ ਮਨੁੱਖਾਂ ਦਾ ਅਧਿਐਨ ਕਰਨ ਤੇ ਇਸ ਨਤੀਜੇ ਤੇ ਪਹੁੰਚੇ ਹਾਂ ਕਿ ਸਿਮਰਤੀ ਵਿਚ ਸਿਰਫ ਦੁੱਖ ਸੁਖ ਹੁੰਦਾ ਹੈ, ਅਤੇ ਇਹ ਚੇਤੇ ਸ਼ਕਤੀ ਦਾ ਹਿੱਸਾ ਬਣ ਜਾਂਦਾ ਹੈ ਇਸ ਸਿਮਰਤੀ ਵਿਚ ਪਰਮਾਤਮਾ ਨਹੀਂ ਹੁੰਦਾ। ਪਰਮਾਤਮਾ ਨੇ ਸਾਨੂੰ ਵੇਖਣ ਸ਼ਕਤੀ, ਸੁਣਨ ਸ਼ਕਤੀ, ਬੋਲਣ ਸ਼ਕਤੀ, ਸਪਰਸ਼ ਸ਼ਕਤੀ ਤੇ ਸੁੰਘਣ ਸ਼ਕਤੀ ਦੇ ਨਾਲ ਨਾਲ ਚੇਤੇ ਸ਼ਕਤੀ ਵੀ ਦਿੱਤੀ ਹੈ।

ਦੂਸਰਾ ਪਹਿਲੂ

ਮਾਂ ਤੇ ਨਹੀਂ ਰਹੀ ਪਰ ਮਾਂ ਯਾਦ ਆ ਰਹੀ ਹੈ। ਪਰਮਾਤਮਾ ਹੈ ਯਾਦ ਨਹੀਂ ਆਉਂਦਾ। ਪਿਤਾ ਤੇ ਰਿਹਾ ਨਹੀਂ ਪਰ ਯਾਦ ਆ ਰਿਹਾ ਹੈ, ਪਰਮਾਤਮਾ ਯਾਦ ਨਹੀਂ ਆ ਰਿਹਾ। ਦਾਦੀ ਤੇ ਰਹੀ ਨਹੀਂ ਯਾਦ ਆ ਰਹੀ ਹੈ। ਦਾਦਾ ਤੇ ਨਹੀਂ ਰਿਹਾ, ਯਾਦ ਆ ਰਿਹਾ ਹੈ। ਜੈਸੇ ਸਿਮਰਤੀ ਪਿਛੇ ਚਲੀ ਜਾਏ। ਦਾਸ ਪਿਛਹੁ ਜਿਸ ਇਲਾਕੇ ਤੋਂ ਆਇਆ ਹੈ (ਪਾਕਿਸਤਾਨ) ਫਰੰਟੀਅਰ ਦਾ ਇਲਾਕਾ, ਉਹ ਘਰ ਅਜੇ ਵੀ ਯਾਦ ਆਉਂਦਾ ਹੈ। ਨਨਕਾਣਾ ਸਾਹਿਬ ਜਦੋਂ ਗਏ। ਦਿੱਲੀ ਤੋਂ ਇਕ ਬਿਰਧ ਮਾਤਾ ਕਹਿਣ ਲਗੀ, ਮੈਨੂੰ ਇੱਥੇ ਗੁਜ਼ਰਾਂਵਾਲਾ ਯਾਦ ਆ ਰਿਹਾ ਹੈ, ਓਥੇ ਮੈਂ ਜਾਣਾ ਹੈ। ਉਹਨਾਂ ਦਿਨਾਂ ਵਿਚ ਬੰਦਸ਼ ਬੜੀ ਸੀ। ਜਿਥੋਂ ਵੀਜ਼ਾ ਮਿਲਿਆ ਉਹਨਾਂ ਕੇਵਲ ਨਨਕਾਣਾ ਸਾਹਿਬ ਦਾ ਦਿੱਤਾ। ਇਸ ਕਰਕੇ ਗੁਜ਼ਰਾਂਵਾਲਾ ਜਾਣਾ ਔਖਾ ਸੀ। ਭਾਵੇਂ ਮੈਂ ਕਿਹਾ ਕਿ ਮਾਤਾ ਜੀ ਤੁਸੀਂ ਨਨਕਾਣਾ ਸਾਹਿਬ ਆਏ ਹੋ ਤੁਹਾਨੂੰ ਗੁਰੂ ਨਾਨਕ ਜੀ ਯਾਦ ਆਉਣੇ ਚਾਹੀਦੇ ਨੇ ਪਰ ਉਸ ਨੂੰ ਗੁਜ਼ਰਾਂਵਾਲਾ ਯਾਦ ਆ ਰਿਹਾ ਸੀ। ਕਹਿੰਦੀ ਕੀ ਕਰੀਏ, ਉਹਨਾਂ ਗਲੀਆਂ ਵਿਚ ਖੇਡੇ ਸੀ, ਜੰਮੇ ਪਲੇ ਸੀ, ਘਰ ਯਾਦ ਆਉਂਦਾ ਹੈ। ਗਲੀ ਯਾਦ ਆਉਂਦੀ ਹੈ। ਕੋਈ ਸਾਧਨ ਬਣ ਜਾਏ ਤੇ ਮੈਂ ਗੁਜ਼ਰਾਂਵਾਲੇ ਹੋ ਕੇ ਆਵਾਂ। ਇਸ ਲਈ ਸਿਮਰਤੀ ਦੇ ਵਿਚ ਬਹੁਤ ਕੁਛ ਪਿਆ ਹੈ। ਗੁਜ਼ਰਿਆ ਹੋਇਆ ਸੁਖ ਯਾਦ ਆਵੇਗਾ, ਦੁੱਖ ਯਾਦ ਆਵੇਗਾ, ਪਰਮਾਤਮਾ ਯਾਦ ਨਹੀਂ ਆਉਂਦਾ। ਮਕਾਨ ਤੇ ਉਹ ਰਿਹਾ ਨਹੀਂ ਪਰ ਯਾਦ ਆ ਰਿਹਾ ਹੈ। ਭਗਵਾਨ ਹਰ ਵਕਤ ਮੌਜੂਦ ਹੈ, ਯਾਦ ਨਹੀਂ ਆਉਂਦਾ। ਪਰਮਾਤਮਾ ਹੈ, ਹਰ ਵਕਤ ਹੈ, ਸਦ ਜੀਵਨ ਹੈ ਪਰ ਯਾਦ ਨਹੀਂ ਆ ਰਿਹਾ। ਉਹ ਸਿਮਰਤੀ ਦਾ ਹਿੱਸਾ ਨਹੀਂ ਬਣਦਾ। ਇਸ ਨੂੰ ਬੜੀ ਗਹਿਰਾਈ ਨਾਲ ਲੈਣਾ। ਜੈਸੇ ਕੋਈ ਰੁਤਬਾ ਮਿਲਿਆ ਸੀ, ਉਹ ਨਹੀਂ ਰਿਹਾ, ਯਾਦ ਆ ਰਿਹਾ ਹੈ। ਅੱਜ ਉਹ ਰੁਤਬਾ ਨਹੀਂ ਰਿਹਾ। ਲੋਕੀਂ ਲਿਖ ਦੇਣਗੇ Ex-M.L.A. ਯਾ Ex.M.P.(ਭੂਤ ਪੂਰਵ ਮੰਤਰੀ)। ਅੱਜ ਤੇ ਨਹੀਂ ਹੈ, ਪਹਿਲੇ ਹੈਗਾ ਸੀ। ਕਿਸੇ ਵਕਤ ਯਾਦ ਆਉਂਦਾ ਹੈ। ਹੁਣ ਤੇ ਮੰਤਰੀ ਨਹੀਂ ਪਰ ਮੰਤਰੀ ਹੋਣਾ ਯਾਦ ਆਉਂਦਾ ਹੈ। ਪਰਮਾਤਮਾ ਹੈ, ਯਾਦ ਨਹੀਂ ਆ ਰਿਹਾ। ਹੁਣ ਤੇ M.P. ਨਹੀਂ ਹੈ, M.L.A. ਨਹੀਂ ਹੈ ਪਰ ਯਾਦ ਆ ਰਿਹਾ ਹੈ, ਕਿਉਂ? ਵਜਹ ਇਹ ਹੈ ਕਿ ਉਸ ਦੀ ਛਾਪ ਬਣੀ ਹੋਈ ਹੈ। ਇਕ ਗਲ ਹੋਰ ਵੀ ਹੈ ਕਿ ਹਰ ਵਕਤ ਯਾਦ ਆ ਰਿਹਾ ਹੈ। ਆਪਣੇ ਲੈਟਰ ਹੈਡ ਤੇ ਵੀ ਐਕਸ

(Ex) ਲਿਖ ਦਿੰਦੇ ਹਨ, ਕਿਉਂ ਕਿ ਯਾਦ ਅਉਂਦਾ ਹੈ। ਪਰਮਾਤਮਾ ਹੈ ਪਰ ਯਾਦ ਨਹੀਂ ਆਉਂਦਾ। ਇਸ ਦਾ ਮਤਲਬ ਇਹ ਹੈ ਕਿ ਸੰਸਾਰ ਦੀ ਛਾਪ ਸਿਮਰਤੀ ਤੇ ਬਹੁਤ ਗਹਿਰੀ ਹੈ। ਨਿਰੰਕਾਰ ਦੀ ਛਾਪ ਕੋਈ ਨਹੀਂ।

ਹੁਣ ਇਕ ਗੱਲ ਹੋਰ ਦੇਖੋ ਜਿਨ੍ਹਾਂ ਦੀਆਂ ਸਿਮਰਤੀਆਂ ਅੰਦਰ ਪਈਆਂ ਨੇ ਉਹ ਹੈਨ ਕੋਈ ਨਹੀਂ, ਕੁਛ ਵੀ ਨਹੀਂ। ਮਿਲਿਆ ਸੀ ਦੁੱਖ, ਉਹ ਦੁੱਖ ਹੁਣ ਨਹੀਂ ਹੈ, ਪਰ ਸਿਮਰਤੀ ਉਸ ਦੀ ਪਈ ਹੈ। ਮਿਲਿਆ ਸੀ ਸੁਖ, ਭਾਵੇਂ ਉਹ ਸੁਖ ਹੁਣ ਨਹੀਂ ਹੈ ਉਸ ਦੀ ਸਿਮਰਤੀ ਅੰਦਰ ਪਈ ਹੈ। ਹੈ ਪਰਮਾਤਮਾ,ਹਰ ਵਕਤ ਹੈ ਪਰ ਉਸ ਦੀ ਸਿਮਰਤੀ ਨਹੀਂ ਹੈ:-

*ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥*

(ਜਪੁਜੀ ਸਾਹਿਬ)

ਹਰ ਵਕਤ ਹੈ, ਅਨਾਦੀ ਹੈ, ਪਰ ਇਸ ਦੀ ਸਿਮਰਤੀ ਨਹੀਂ ਹੈ। ਅਗਰ ਉਹ ਇਕ ਦਫ਼ਾ ਸਿਮਰਤੀ ਦਾ ਹਿੱਸਾ ਬਣ ਜਾਏ ਫਿਰ ਕਦੀ ਭੁਲੇਗਾ ਹੀ ਨਹੀਂ। ਹਰ ਵਕਤ ਸਿਮਰਤੀ ਦਾ ਅੰਗ ਬਣ ਜਾਏਗਾ। ਜੈਸੇ ਕਬੀਰ ਜੀ ਕਹਿੰਦੇ ਨੇ:-

*ਬਿਸਰਤ ਨਾਹਿ ਮਨ ਤੇ ਹਰੀ॥*

*(ਅੰਗ ੧੧੨੦)*

ਕਿਧਰੇ ਇਕ ਦਫ਼ਾ ਯਾਦ ਆ ਜਾਏ? ਇਸ ਦਾ ਮਤਲਬ ਬਈ ਇਕ ਦਫ਼ਾ ਵੀ ਯਾਦ ਨਹੀਂ ਆਇਆ। ਹਜ਼ਾਰ ਦਫ਼ਾ ਪਾਠ ਜ਼ਰੂਰ ਕੀਤਾ ਹੋਵੇਗਾ, ਪਰ ਉਹ ਯਾਦ ਨਹੀਂ ਆਇਆ। ਹਜ਼ਾਰ ਦਫ਼ਾ ਕੀਰਤਨ ਜ਼ਰੂਰ ਸੁਣਿਆ ਹੋਵੇਗਾ, ਉਹ ਯਾਦ ਨਹੀਂ ਆਇਆ। ਅਗਰ ਯਾਦ ਆ ਜਾਏ ਤੇ ਭੁਲਦਾ ਹੀ ਨਹੀਂ। ਨਹੀਂ ਭੁਲਦਾ। ਕਿਉਂ ? ਉਸ ਦੀ ਯਾਦ ਇਤਨਾ ਅਨੰਦ ਬਣਾ ਦਿੰਦੀ ਹੈ। ਉਹ ਤੇ ਹੈ। ਯਾਦ ਕੀਤਾ ਹੋਇਆ ਭੁਲ ਗਿਆ ਹੈ ਔਰ ਸਿਮਰਤੀ ਦਾ ਹਿੱਸਾ ਅੰਦਰ ਬਣ ਗਿਆ ਹੈ। ਸਟਾਕ (Stock) ਵਿਚ ਚਲੀ ਗਈ ਹੈ ਸਿਮਰਤੀ, ਗੋਡਊਨ (Godown) ਵਿਚ ਚਲੀ ਗਈ ਏ। ਉਸ ਨੂੰ ਸਟੋਰ ਕਰ ਦਿੱਤਾ ਹੈ।ਪਰਮਾਤਮਾ ਦੀ ਸਿਮਰਤੀ ਸਦਾ ਬਣੀ ਰਹਿੰਦੀ ਹੈ।ਕਿਉਂ? ਉਹ ਸਦਾ ਹੈ। ਸਿਮਰਤੀ ਨਾਲ ਪਤਾ ਚਲ ਜਾਂਦਾ ਹੈ। ਸਦਾ ਹੈ ਭੁਲਦਾ ਕਿਉਂ ਨਹੀਂ, ਕਿਉਂਕਿ ਉਸ ਦਾ ਸਿਮਰਨ ਮਹਾਂ-ਅਨੰਦ ਹੈ:-

*ਤੁਧ ਚਿਤਿ ਆਏ ਮਹਾ ਅਨੰਦਾ.........॥*

(ਅੰਗ ੭੪੯)

ਹੁਣ ਮਹਾਂ-ਆਨੰਦ ਨੂੰ ਕੌਣ ਭੁਲਾਏ। ਮਹਾਂ-ਰਸ ਨੂੰ ਕੌਣ ਭੁਲਾਏ। ਭੁਲ ਉਹ ਸਕਦਾ ਹੈ, ਜੋ ਹੈ ਤੇ ਨਹੀਂ, ਹੋ ਜਾਂਦਾ ਹੈ। ਹੈਗੀ ਸੀ ਦਾਦੀ, ਅੱਜ ਨਹੀਂ ਹੈ। ਹੈਗਾ ਸੀ ਦਾਦਾ, ਅੱਜ ਨਹੀਂ ਹੈ। ਹੈਗਾ ਸੀ ਪਿਤਾ, ਅੱਜ ਨਹੀਂ ਹੈ। ਹੈਗਾ ਸੀ ਰੁਤਬਾ ਅੱਜ ਨਹੀਂ ਹੈ। ਯਾਦ ਆਉਂਦੀ ਹੈ। ਪਰਮਾਤਮਾ ਹੈ ਸੋ ਹੈ। ਇਕ ਦਫ਼ਾ ਯਾਦ ਆ ਜਾਏ। ਇਕ ਛਿਨ ਯਾਦ ਆ ਜਾਏ। ਨਹੀਂ ਭੁਲੇਗਾ, ਕਤਈ ਨਹੀਂ ਭੁਲੇਗਾ। ਇਹ ਪਹਿਚਾਨ ਹੈ। ਕਤਈ ਨਹੀਂ ਭੁਲੇਗਾ, ਕਿਉਂ? ਉਸ ਦਾ ਜਿਤਨਾ ਸਿਮਰਨ ਚਲੇਗਾ ਯਾਦ ਚਲੇਗੀ। ਉਤਨਾ ਹੀ ਰਸ ਵਧਦਾ ਜਾਏਗਾ।

ਉਤਨਾ ਹੀ ਅਨੰਦ ਵਧਦਾ ਜਾਏਗਾ। ਇਸ ਪਾਵਨ ਪਵਿੱਤਰ ਵਾਕ ਵਿਚ ਕੁਝ ਇਸਤਰਾਂ ਦੀ ਹੀ ਵਿਚਾਰ ਧੰਨ ਗੁਰੂ ਅਰਜੁਨ ਦੇਵ ਜੀ ਮਹਾਰਾਜ ਸਾਡੇ ਸਾਹਮਣੇ ਰੱਖ ਰਹੇ ਨੇ।ਸਰਲ ਜਿਹੀ ਭਾਸ਼ਾ ਵਿਚ ਬਹੁਤ ਗਹਿਰੀ ਗੱਲ।

ਮਨੁੱਖ ਕੋਲ ਬੜੀ ਪਰਬਲ ਸ਼ਕਤੀ ਹੈ, ਚੇਤੇ ਸ਼ਕਤੀ। ਜੋ ਯਾਦ ਆ ਰਿਹਾ ਸੰਬੰਧ ਜੁੜਿਆ ਹੋਇਆ ਹੈ। ਦਾਦਾ ਭਾਵੇਂ ਨਹੀਂ ਰਿਹਾ ਪਰ ਯਾਦਾਂ ਕਰਕੇ ਸੰਬੰਧ ਜੁੜਿਆ ਹੋਇਆ ਹੈ। ਦਾਦੀ ਭਾਵੇਂ ਨਹੀਂ ਰਹੀ ਯਾਦ ਕਰਕੇ ਸੰਬੰਧ ਜੁੜਿਆ ਹੋਇਆ ਹੈ। ਪਰਮਾਤਮਾ ਭਾਵੇਂ ਹੈ, ਸੰਬੰਧ ਟੁੱਟਿਆ ਹੋਇਆ ਹੈ ਕਿਉਂਕਿ ਯਾਦ ਵਿਚ ਨਹੀਂ ਹੈ। ਸਿਮਰਤੀ ਵਿਚ ਨਹੀਂ ਹੈ। ਜੋ ਨਹੀਂ ਹਨ ਉਹ ਤੇ ਯਾਦਾਂ ਦਾ ਹਿੱਸਾ ਬਣੇ ਹੋਏ ਨੇ। ਯਾਦ ਆਉਂਦੇ ਨੇ, ਬਾਰ ਬਾਰ ਯਾਦ ਆਉਂਦੇ ਨੇ। ਜੋ ਹੈ ਯਾਦ ਨਹੀਂ ਆ ਰਿਹਾ। ਇਸ ਕਰਕੇ ਕਥਾ ਕੀਰਤਨ ਸੁਣਨਾ, ਸਤਸੰਗ ਕਰਨਾ, ਪਾਠ ਪੂਜਾ ਕਰਨਾ ਹੈ, ਮਹਿਜ਼ ਇਸ ਵਾਸਤੇ ਕਿ ਕਿਧਰੇ ਇਕ ਦਫ਼ਾ ਯਾਦ ਆ ਜਾਏ। ਯਾਦ ਆ ਗਿਆ ਫਿਰ ਭੁਲੇਗਾ ਨਹੀਂ, ਫਿਰ ਕਬੀਰ ਵਾਲੀ ਹਾਲਤ ਬਣ ਜਾਏਗੀ:-

*ਬਿਸਰਤ ਨਾਹਿ ਮਨ ਤੇ ਹਰੀ॥*

ਇਤਨੀ ਪਰਬਲ ਯਾਦ --ਅਨੰਦ। ਹੁਣ ਮੈਂ ਭੁਲਾਉਣਾ ਵੀ ਚਾਹਵਾਂ ਤੇ ਨਹੀਂ ਭੁਲਾ ਸਕਦਾ। ਕੁਛ ਐਸਾ ਵੀ ਹੁੰਦਾ ਹੈ, ਕਿਸੇ ਨੂੰ ਯਾਦ ਵੀ ਕਰਨਾ ਚਾਹੀਏ ਤੇ ਨਹੀਂ ਯਾਦ ਆਉਂਦਾ। ਸਿਮਰਤੀ ਬਹੁਤ ਥੱਲੇ ਪਈ ਹੁੰਦੀ ਹੈ, ਕਦੇ ਕਦਾਈਂ ਯਾਦ ਆਉਂਦਾ ਹੈ।

**ਲੜੀਵਾਰ ਵਿਚਾਰ:-**

*ਸਿਮਰਉ ਸਿਮਿਰ ਸਿਮਿਰ ਸੁਖ ਪਾਵਉ ਸਾਸਿ ਸਾਸਿ ਸਮਾਲੇ॥*

ਸਿਮਰਨ ਕਰੋ, ਸਿਮਰਨ ਕਰੋ, ਸੁਖ ਦੀ ਪ੍ਰਾਪਤੀ ਹੋਵੇਗੀ। ਸਾਸ ਸਾਸ ਦੇ ਵਿਚ ਉਸਦੀ ਸੰਭਾਲ ਕਰੋ। ਕੋਈ ਵੀ ਸਵਾਸ ਵਿਅਰਥ ਨ ਚਲਾ ਜਾਏ। ਭਾਈ ਨੰਦ ਲਾਲ ਜੀ ਇਸ ਸੰਬੰਧ ਵਿਚ ਕਹਿੰਦੇ ਨੇ:-

*ਯਕ ਦਮ ਬ-ਖੇਸ਼ ਰਾਹ ਨ ਬੁਰਦਮ ਕਿ ਕੀਸਤਮ।*
*ਐ ਵਾਇ ਨਕਦ ਜ਼ਿੰਦਗੀਅਮ ਰਾਇਸਾਂ ਗੁਜ਼ਸ਼ਤ।*

(ਗਜ਼ਲ ੮)

ਮੇਰੀ ਤੇ ਸਾਰੀ ਨਕਦੀ ਬਰਬਾਦ ਹੋ ਗਈ। ਇਕ ਦਮ ਜੋ ਮੇਰੇ ਮੂੰਹ ਵਿਚ ਸੀ ਉਸ ਦੀ ਯਾਦ ਤੋਂ ਬਿਨਾਂ ਹੀ ਲੰਘ ਗਿਆ।

*ਬਗੈਰ ਅਜ਼ ਯਾਦੇ ਖ਼ੁਦਾ ਦਮ ਕਿ ਗੁਜ਼ਸ਼ਤ।*
*ਅਲ ਗਿਰਮਾ ਮਾ-ਗ਼ਫਲਤੇ ਮਾ ਅਲ ਗਿਆ।*

ਹੇ ਪ੍ਰਭੂ ! ਤੇਰੀ ਯਾਦ ਤੋਂ ਬਗੈਰ ਜਿਹੜਾ ਮੇਰਾ ਦਮ ਨਿਕਲ ਗਿਆ

ਹੈ, ਜੀਵਨ ਭਰ ਮੈਨੂੰ ਉਸ ਦਾ ਅਫ਼ਸੋਸ ਰਹਿੰਦਾ ਹੈ। ਕਿਤਨੇ ਸਵਾਸ ਉਸ ਦੀ ਯਾਦ ਤੋਂ ਬਿਨਾਂ ਚਲੇ ਜਾਂਦੇ ਨੇ। ਭਾਈ ਸਾਹਿਬ ਕਹਿੰਦੇ ਨੇ ਕਿਸੇ ਕਾਰਣ ਕਰਕੇ ਅਗਰ ਇਕ ਵੀ ਸਵਾਸ ਤੇਰੀ ਯਾਦ ਤੋਂ ਬਿਨਾਂ ਲੰਘ ਜਾਂਦਾ ਹੈ, ਮੈਨੂੰ ਅਫ਼ਸੋਸ ਬੜਾ ਹੁੰਦਾ ਹੈ। ਮੈਨੂੰ ਉਸ ਦਾ ਦੁੱਖ ਬੜਾ ਹੁੰਦਾ ਹੈ ਕਿਉਂਕਿ ਦਮ ਤੇ ਸਰਮਾਇਆ ਸੀ। ਦਮ ਹੀ ਤੇ ਕੀਮਤੀ ਧਨ ਸੀ, ਬਰਬਾਦ ਚਲਾ ਗਿਆ, ਅਜ਼ਾਈਂ ਚਲਾ ਗਿਆ। ਮਹਾਰਾਜ ਕਹਿੰਦੇ ਨੇ ਸਾਸ ਸਾਸ ਉਸ ਦੀ ਸਿਮਰਤੀ ਕਰੋ, ਉਸ ਦੀ ਸੰਭਾਲ ਕਰੋ। ਉਸ ਦਾ ਸਿਮਰਨ ਕਰੋ ਤਾਕਿ ਉਸ ਦੀ ਯਾਦ ਬਣੀ ਰਹੇ।

*ਇਹ ਲੋਕਿ ਪਰਲੋਕਿ ਸੰਗਿ ਸਹਾਈ ਜਤ ਕਤ ਮੋਹਿ ਰਖਵਾਲੇ॥੧॥*

ਇਹ ਇਸ ਲੋਕ ਵਿਚ ਤੇ ਪਰਲੋਕ ਦੇ ਵਿਚ, ਸਰੀਰ ਦੇ ਤਲ ਤੇ ਅਤੇ ਆਤਮਾ ਦੇ ਤਲ ਤੇ, ਸਰੀਰਕ ਲੋਕ ਵਿਚ ਅਤੇ ਅਧਿਆਤਮਕ ਲੋਕ ਵਿਚ ਰਖਵਾਲਾ ਹੈ। ਜਿਧੱਰ ਕਿਧੱਰ ਸਹਾਇਕ ਹੈ ਮਦਦਗਾਰ ਹੈ, ਕਿਉਂਕਿ ਵਿਆਪਕ ਹੈ। ਹਰ ਜਗ੍ਹਾ ਪੁਤਰ ਸਹਾਇਕ ਨਹੀਂ ਹੋ ਸਕਦਾ, ਮਿਤੱਰ ਸਹਾਇਕ ਨਹੀਂ ਹੋ ਸਕਦਾ, ਕਿਉਂਕਿ ਹਰ ਜਗ੍ਹਾ ਹੋ ਨਹੀਂ ਸਕਦੇ। ਪਰ ਪਰਮਾਤਮਾ ਹਰ ਜਗ੍ਹਾ ਹੈ।

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥*

(ਜਾਪ ਸਾਹਿਬ)

ਇਸ ਕਰਕੇ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਨੇ:-

*ਜਿਥੈ ਹਰਿ ਆਰਾਧੀਐ.........॥*

(ਅੰਗ ੭੩੩)

ਕਿਧਰੇ ਵੀ ਅਰਾਧ ਲਵੋ, ਉਜਾੜ ਵਿਚ, ਬਾਜ਼ਾਰ ਵਿਚ, ਘਰ ਵਿਚ, ਬਾਹਰ ਜਾਂ ਫਿਰ ਸਫ਼ਰ ਵਿਚ। ਕਿਸੇ ਥਾਂ ਵੀ ਉਸ ਨੂੰ ਪੁਕਾਰੋ, ਯਾਦ ਕਰੋ, ਉਹ ਮਦਦਗਾਰ ਮੌਜੂਦ ਹੈ। ਉਹ ਵਿਆਪਕ ਹੈ। ਮਹਾਰਾਜ ਕਹਿੰਦੇ ਨੇ ਉਹ ਰਖਿਆ ਕਰਨ ਵਾਲਾ ਹੈ।

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

ਗੁਰੂ ਦਾ ਸ਼ਬਦ, ਗੁਰੂ ਦਾ ਬੋਲ ਹੁਣ ਜੀਵਨ ਦੇ ਨਾਲ ਵਸਦਾ ਹੈ। ਬਿਲਕੁਲ ਅੰਗ ਸੰਗ ਰਹਿੰਦਾ ਹੈ।

*ਜਲਿ ਨਹੀ ਡੂਬੈ ਤਸਕਰ ਨਹੀ ਲੇਵੈ*
*ਭਾਹਿ ਨ ਸਾਕੈ ਜਾਲੇ॥੧॥ਰਹਾਉ॥*

ਬਾਹਰ ਦੀ ਸੰਪਦਾ ਨੂੰ ਤਿੰਨ ਖ਼ਤਰੇ ਨੇ। ਚੋਰ ਲੈ ਜਾ ਸਕਦਾ ਹੈ, ਡਕੈਤ

ਲੈ ਜਾ ਸਕਦਾ ਹੈ, ਪਾਣੀ ਡੋਬ ਸਕਦਾ ਹੈ ਅਤੇ ਅੱਗ ਜਲਾ ਸਕਦੀ ਹੈ ਪਰ ਇਹ ਗੁਰੂ ਦਾ ਬਚਨ:-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

ਇਸ ਬਚਨ ਨੂੰ ਜਲ ਡੋਬ ਨਹੀਂ ਸਕਦਾ, ਅੱਗ ਜਲਾ ਨਹੀਂ ਸਕਦੀ, ਚੋਰ ਚੁਰਾ ਨਹੀਂ ਸਕਦਾ ਇਹ ਅਸਲੀ ਸਰਮਾਇਆ ਹੈ, ਅਸਲੀ ਧਨ ਹੈ, ਜੋ ਮੇਰੇ ਨਾਲ ਹੈ, ਮੇਰੇ ਕੋਲ ਹੈ। ਪਾਤਸ਼ਾਹ ਇੰਝ ਕਹਿ ਰਹੇ ਨੇ।

*ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥*

ਹੇ ਪ੍ਰਭੂ ! ਤੇਰੀ ਹੋਂਦ, ਤੇਰਾ ਨਾਮ, ਗੁਰੂ ਦਾ ਸ਼ਬਦ ਇੰਝ ਹੈ, ਜਿਵੇਂ ਨਿਰਧਨ ਨੂੰ ਖੁਲ੍ਹਾ ਧਨ ਮਿਲ ਜਾਏ, ਜਿਵੇਂ ਅੰਧੇ ਨੂੰ ਅੱਖਾਂ ਮਿਲ ਜਾਣ, ਡੰਗੋਰੀ ਮਿਲ ਜਾਏ, ਜਿਵੇਂ ਤੜਪਦੇ ਹੋਏ, ਰੋਂਦੇ ਹੋਏ ਬੱਚੇ ਨੂੰ ਮਾਂ ਦਾ ਦੁੱਧ ਮਿਲ ਜਾਏ। ਹੇ ਪ੍ਰਭੂ! ਤੇਰਾ ਨਾਮ ਇਸ ਤਰ੍ਹਾਂ ਹੈ। ਤੇਰਾ ਸ਼ਬਦ ਇਸ ਤਰ੍ਹਾਂ ਹੈ:-

*ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ*
*ਕਰੀ ਕ੍ਰਿਪਾਲੇ ਕਿਰਪਾਲੇ॥੨॥੧॥*

ਤੇਰਾ ਨਾਮ ਇਸ ਤਰ੍ਹਾਂ ਹੈ ਜਿਵੇਂ ਡੁਬਦੇ ਹੋਏ ਨੂੰ ਸਾਗਰ ਵਿਚ ਜਹਾਜ਼ ਮਿਲ ਗਿਆ ਹੈ, ਬੇੜਾ ਮਿਲ ਗਿਆ ਹੈ। ਤੇਰੀ ਕਿਰਪਾ, ਤੇਰੀ ਰਹਿਮਤ, ਤੇਰਾ ਨਾਮ ਮਿਲਿਆ ਹੈ ਔਰ ਇਹ ਤੇ ਇਸ ਤਰ੍ਹਾਂ ਹੈ ਜਿਵੇਂ ਅੰਧੇ ਨੂੰ ਅੱਖਾਂ ਮਿਲ ਗਈਆਂ ਹੋਵਣ, ਡੁਬਦੇ ਨੂੰ ਬੋਹਿਥ ਮਿਲ ਗਿਆ ਹੈ। ਇਹ ਤੇਰੀ ਰਹਿਮਤ ਤੇਰੀ ਕਿਰਪਾ। ਸਤਿਗੁਰੂ ਮਿਹਰ ਕਰਨ ਪ੍ਰਭੂ ਸਾਡੀ ਸਿਮਰਤੀ ਦਾ ਹਿੱਸਾ ਬਣੇ, ਜਿਵੇਂ ਸੰਸਾਰ ਸਾਡੀ ਸਿਮਰਤੀ ਦਾ ਹਿੱਸਾ ਹੈ, ਨਿਰੰਕਾਰ ਸਾਡੀ ਸਿਮਰਤੀ ਦਾ ਹਿੱਸਾ ਬਣੇ। ਜਿਵੇਂ ਪਦਾਰਥ ਸਾਡੀ ਸਿਮਰਤੀ ਦਾ ਹਿੱਸਾ ਨੇ, ਪਰਮਾਤਮਾ ਸਾਡੀ ਸਿਮਰਤੀ ਦਾ ਹਿੱਸਾ ਬਣੇ। ਜੋ ਪਦਾਰਥ ਨਹੀਂ ਰਹੇ, ਬਾਰ ਬਾਰ ਯਾਦ ਕਰਨ ਨਾਲ ਉਹ ਮਿਲਦੇ ਨਹੀਂ ਪਰ ਪਰਮਾਤਮਾ ਹੈ ਇਕ ਦਫ਼ਾ ਸਿਮਰਤੀ ਵਿਚ ਆ ਗਿਆ ਫਿਰ ਵਿਛੋੜਾ ਹੀ ਨਹੀਂ। ਫਿਰ ਸਦੀਵੀ ਮਿਲਾਪ ਹੋ ਗਿਆ।

*ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥*

(ਅੰਗ ੭੨੯)

ਸਦੀਵੀ ਮਿਲਾਪ ਹੋ ਜਾਂਦਾ ਹੈ ਅਤੇ ਸਦੀਵੀ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

*****

# ਆਧਿ ਬਿਆਧ ਉਪਾਧਿ

ਸੋਰਠਿ ਮਹਲਾ ੫

ਤਾਪ ਗਵਾਇਆ ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥
ਸਰਬ ਕਲਿਆਣ ਪ੍ਰਭਿ ਕੀਨੇ॥ ਕਰਿ ਕਿਰਪਾ ਆਪਿ
ਦੀਨੇ॥੧॥ ਬੇਦਨ ਸਤਿਗੁਰਿ ਆਪਿ ਗਵਾਈ॥ ਸਿਖ
ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ
ਧਿਆਈ॥ਰਹਾਉ॥ ਜੋ ਮੰਗਹਿ ਸੋ ਲੇਵਹਿ॥ ਪ੍ਰਭ
ਆਪਣਿਆ ਸੰਤਾ ਦੇਵਹਿ॥ ਹਰਿ ਗੋਵਿੰਦ ਪ੍ਰਭਿ
ਰਾਖਿਆ॥ ਜਨ ਨਾਨਕ ਸਾਚੁ ਸੁਭਾਖਿਆ॥੨॥੬॥੭੦

{ਅੰਗ ੬੨੬}

ਸੋਰਠ ਰਾਗ ਦਾ ਇਹ ਪਾਵਨ ਪਵਿੱਤਰ ਵਾਕ ਧੰਨ ਗੁਰੂ ਅਰਜਨ ਦੇਵ ਜੀ ਦਾ ਬਖਸ਼ਿਸ਼ ਕੀਤਾ ਹੋਇਆ ਹੈ।

*ਤਾਪੁ ਗਵਾਇਆ ਗੁਰਿ ਪੂਰੇ॥*

ਸਰੀਰ ਦੇ ਵਿਚ ਤਪਸ਼, ਤਾਪ, ਪਰਮਾਤਮਾ ਨੇ ਸੀਮਾ ਵਿਚ ਰਖਿਆ ਹੋਇਆ ਹੈ। ੯੮ ਡਿਗਰੀ ਤਕ ਸਰੀਰ ਵਿਚ ਗਰਮੀ ਰਹੇ ਤਾਂ ਮਨੁੱਖ ਤੰਦਰੁਸਤ ਹੈ, ਸੁਅਸਤ ਹੈ, ਪਰ ਇਹ ਤਾਪ, ਇਹ ਤਪਸ਼, ੯੯ ਹੋ ਜਾਏ ਫਿਰ ਮਨੁੱਖ ਕੁਝ ਢਿੱਲਾਪਨ ਮਹਿਸੂਸ ਕਰਦਾ ਹੈ। ਚਲਨਾ ਫਿਰਨਾ ਮੁਸ਼ਕਿਲ ਹੋ ਜਾਂਦਾ ਹੈ। ਕਿਧਰੇ ੧੦੧ ਹੋ ਜਾਏ ਫਿਰ ਤੇ ਲੇਟ ਜਾਂਦਾ ਹੈ। ਫਿਰ ਤੇ ਬੈਠਣਾ ਵੀ ਔਖਾ। ੧੦੨ ਹੋ ਗਿਆ ਤੇ ਪੀੜਾ ਜ਼ਿਆਦਾ ਮਹਿਸੂਸ ਹੁੰਦੀ ਹੈ। ੧੦੩ ਯਾ ੧੦੪, ਇਕ ਸੌ ਪੰਜ ਹੋ ਗਿੰਆ ਹੈ ਤੇ ਬੇਹੋਸ਼ ਹੋ ਜਾਂਦਾ ਹੈ। ਤਪਸ਼ ਵਧ ਗਈ, ਤਾਪ ਵਧ ਗਿਆ। ਇਹ ਜੋ ਸਰੀਰ ਦੇ ਅੰਦਰ ਪੰਜ ਤਤ ਨੇ ਇਹਨਾਂ ਦਾ ਸੰਜੋਗ ਪਰਿਪੂਰਨ ਪਰਮਾਤਮਾ ਨੇ ਸੀਮਾ ਵਿਚ ਬਣਾਇਆ ਹੋਇਆ ਹੈ। ਇਹ ਕਦੀ ੨ ਕਈ ਕਾਰਣਾਂ ਕਰਕੇ ਅਸੀਮ ਹੋ ਜਾਂਦਾ ਹੈ। ਫਿਰ ਸਰੀਰ ਦਾ ਬੈਲੈਂਸ (Balance) ਵਿਗੜ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਦਾ ਇਕ ਬੜਾ ਸੁੰਦਰ ਵਾਕ ਹੈ:-

*ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ॥੧॥*

(ਅੰਗ ੭੧੪)

ਇਹ ਜੋ ਤਵਾਜ਼ਨ ਡਾਵਾਂਡੋਲ ਹੁੰਦਾ ਹੈ, ਇਹ ਜੋ ਸਰੀਰ ਦਾ ਸੰਤੁਲਨ ਬਿਗੜਦਾ ਹੈ ਮਹਾਰਾਜ ਜੀ ਨੇ ਵੀ ਉਸ ਦਾ ਜ਼ਿਕਰ ਕੀਤਾ ਹੈ। ਪਿੱਤ, ਗਰਮੀ ਵੱਧ ਗਈ ਹੈ। ਬਾਤ, ਵਾਯੂ, ਹਵਾ, ਸਰੀਰ ਦੇ ਵਿਚ ਜਿਤਨੀ ਪਵਨ ਚਾਹੀਦੀ ਹੈ, ਘਟ ਗਈ ਹੈ ਯਾ ਵੱਧ ਗਈ ਹੈ। ਜੈਸੇ ਅਸੀਂ ਦੇਖਦੇ ਹਾਂ ਗੱਡੀ ਭਾਵ ਕਾਰਾਂ, ਬਸਾਂ, ਟਰੱਕਾਂ ਦੇ ਟਾਇਰਾਂ ਵਿਚ ਇਕ ਸੀਮਤ ਦਾਇਰੇ ਵਿਚ ਹਵਾ ਰਹੇ ਤਾਂ ਹੀ ਠੀਕ ਹੈ। ਘਟ ਹੈ ਯਾ ਬਹੁਤ ਵੱਧ ਹੈ, ਗੱਡੀ ਉਸ ਢੰਗ ਨਾਲ ਨਹੀਂ ਚਲੇਗੀ, ਜਿਸ ਢੰਗ ਨਾਲ ਚਲਣੀ ਚਾਹੀਦੀ ਹੈ। ਹਵਾ ਵੱਧ ਹੈ ਤੇ ਕਢਣੀ ਪੈਂਦੀ ਹੈ। ਘਟ ਹੋਵੇ ਤਾਂ ਭਰਨੀ ਪੈਂਦੀ ਹੈ। ਅੱਜ ਤਕ ਸਰੀਰ ਦੇ ਅੰਦਰ ਜਿੰਨੇ ਰੋਗ ਪੈਦਾ ਹੁੰਦੇ ਨੇ, ਜਿੰਨ੍ਹਾ ਨੂੰ ਸਰੀਰਕ ਰੋਗ ਕਹਿ ਦੇਈਏ ਉਸ ਦੇ ਕਾਰਣ ਇਹ ਤਿੰਨ ਹੀ ਮੰਨੇ ਗਏ ਨੇ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਬਾਕਾਇਦਾ ਉਹਨਾਂ ਦਾ ਜ਼ਿਕਰ ਕੀਤਾ ਹੈ। ਪਿੱਤ, ਵਾਯੂ ਤੇ ਕਫ਼ (ਵਾਤ=ਵਾਯੂ, ਹਵਾ ਨੂੰ ਫਾਰਸੀ ਵਿਚ ਕਹਿੰਦੇ ਨੇ ਬਾਦ। ਹਵਾ ਵੱਧ ਗਈ ਹੈ, ਕਹਿੰਦੇ ਨੇ ਸਰੀਰ ਵਿਚ ਬਾਦੀ ਹੈ। ਬਾਦੀ ਤੋਂ ਮੁਰਾਦ, ਹਵਾ ਵਧੀ ਹੋਈ ਹੈ। ਪਿੱਤ ਗਰਮੀ ਵੱਧ ਗਈ ਹੈ, ਕਫ਼। ਸਰੀਰ ਵਿਚ ਜਿਤਨੀ ਪਾਣੀ ਦੀ ਮਿਕਦਾਰ ਚਾਹੀਦੀ ਹੈ, ਜਿਤਨੀ ਠੰਡਕ ਚਾਹੀਦੀ ਹੈ, ਉਹ ਵੱਧ ਗਈ ਹੈ। ਇਹ ਅੱਗ ਤੇ ਪਾਣੀ ਪਰਮਾਤਮਾ ਸਰੀਰ ਵਿਚ ਇਕੱਠਾ ਰਖਦਾ ਹੈ। ਜਿਵੇਂ ਕਾਰ ਦੇ ਇੰਜਨ ਵਿਚ ਪੈਟਰੋਲ ਵੀ ਪਾਉਣਾ ਪੈਂਦਾ ਹੈ। ਪੈਟਰੋਲ ਕੀ ਹੈ ਅੱਗ। ਰੇਡੀਏਟਰ ਵਿਚ ਪਾਣੀ ਵੀ ਪਾਉਣਾ ਪੈਂਦਾ ਹੈ, ਤਾਂ ਚਲਦੀ ਹੈ। ਸਰੀਰ ਦੀ ਮਸ਼ੀਨਰੀ ਦੇਖ ਕੇ ਹੀ ਬਾਹਰ ਦੀ ਮਸ਼ੀਨਰੀ ਬਣਾਈ ਗਈ ਹੈ। ਕਾਰ ਚਲੇਗੀ ਤੇ ਅੱਗ ਨਾਲ ਭਾਵ ਪੈਟਰੋਲ ਨਾਲ ਹੀ ਪਰ ਇਹ ਅਗਨ ਵੱਧ ਨਾ ਜਾਏ, ਇਹ ਤਪਸ਼ ਵੱਧ ਨਾ ਜਾਏ, ਓਵਰ ਹੀਟ (Over Heat) ਨਾ ਹੋ ਜਾਏ ਤੇ ਫਿਰ ਰੇਡੀਏਟਰ ਵਿਚ ਪਾਣੀ ਪਾਉਣਾ ਪੈਂਦਾ ਹੈ। ਅਗਰ ਪਾਣੀ ਨਾ ਪੀਤਾ ਜਾਏ ਇਹ ਪਿੱਤ ਇਕ ਦਿਨ ਵਿਚ ਵੀ ਸਰੀਰ ਦੇ ਵਿਚ ਵੱਧ ਸਕਦੀ ਹੈ। ਦੋ ਦਿਨ ਪਾਣੀ ਨਹੀਂ ਪੀਤਾ ਪਿੱਤ ਵੱਧ ਗਈ। ਅਗਰ ਤਿੰਨ ਦਿਨ ਨਹੀਂ ਪੀਤਾ ਤੇ ਆਯੁਰਵੇਦ ਅਚਾਰੀਆ ਕਹਿੰਦੇ ਨੇ ਮੌਤ ਹੋ ਜਾਏਗੀ। ਪਾਣੀ ਦਾ ਤਿਆਗ ਲੰਬੇ ਸਮੇਂ ਤਕ ਨਹੀਂ ਹੋਵੇਗਾ। ਸਰੀਰ ਵਿਚ ਅਗਨ ਵਧਦੀ ਜਾਏਗੀ। ਉਸ ਅੱਗ ਨੇ ਜੋ ਅੰਦਰ ਭੋਜਨ ਹੋਵੇਗਾ, ਉਸ ਨੂੰ ਜਲਾ ਦੇਣਾ ਹੈ ਕਿਉਂਕਿ ਅੱਗ ਨੂੰ ਅੰਦਰ ਕੰਮ ਕਰਨ ਵਾਸਤੇ ਕੁਛ ਵੀ ਨਹੀਂ ਮਿਲੇਗਾ ਇਸ ਕਰਕੇ ਅਗਨ ਵਧਦੀ ਜਾਏਗੀ, ਵਧਦੀ ਹੀ ਜਾਏਗੀ। ਖ਼ੈਰ ਸਰੀਰ ਦੇ ਰੋਗਾਂ ਦੇ ਇਹ ਤਿੰਨ ਕਾਰਣ ਮੰਨੇ ਗਏ ਹਨ।

## ਵਾਤ, ਪਿੱਤ ਅਤੇ ਕਫ਼

ਵੱਧ ਗਿਆ ਹੈ ਪਾਣੀ, ਅੰਦਰ ਠੰਡਕ ਵੱਧ ਗਈ। ਜਿੱਥੇ ੨ ਵੀ ਬਰਫ਼ ਪੈਂਦੀ ਹੈ, ਗੱਡੀਆਂ ਸਟਾਰਟ (start) ਨਹੀਂ ਹੁੰਦੀਆਂ। ਹੀਟਰ (Heater) ਦੇ ਨਾਲ ਇੰਜਨ (Engine) ਨੂੰ ਗਰਮ ਕਰਨਾ ਪੈਂਦਾ ਹੈ ਕਿਉਂਕਿ ਠੰਡ ਬਹੁਤ ਜ਼ਿਆਦਾ ਹੈ। ਠੰਡਕ ਵੱਧ ਗਈ ਹੈ, ਇਸ ਨੇ ਸਰੀਰ ਦੇ ਵਿਚ ਕਫ਼ ਨੂੰ ਵਧਾ ਦੇਣਾ ਹੈ। ਸਰੀਰ ਵਿਚ ਵਾਯੂ ਵੱਧ ਜਾਏ ਕਿਹਾ ਜਾਂਦਾ ਹੈ ਕਿ ਸਰੀਰ ਬਾਦੀ ਹੈ। ਗਰਮੀ ਵੱਧ ਗਈ ਹੈ, ਪਿੱਤ ਵਧ ਗਈ ਹੈ।

ਇਹਨਾਂ ਤਿਨਾਂ ਨੂੰ ਬੈਲੈਂਸ ਵਿਚ ਰਖਣ ਵਾਸਤੇ ਕੁਝ ਖ਼ੁਰਾਕ ਹੈ। ਇਸ ਵਾਸਤੇ ਬੈਲੈਂਸ ਵਿਗੜਦਾ ਹੈ ਆਹਾਰ ਨਾਲ, ਬੈਲੈਂਸ ਸੁਧਰਦਾ ਹੈ ਆਹਾਰ ਨਾਲ। ਇਹੀ ਕਾਰਣ ਹੈ ਕਿ ਵੈਦ ਧਨੰਤਰ ਐਸਾ ਕਹਿੰਦੇ ਨੇ:-

ਆਹਾਰ ਚਕਿਤਸਾ, ਆਹਾਰ ਹੀ ਔਸ਼ਧੀ ਹੈ, ਆਹਾਰ ਹੀ ਦਵਾਈ ਹੈ।ਆਹਾਰ ਰੋਗ, ਆਹਾਰ ਹੀ ਰੋਗ ਹੈ। ਖਾਣਾ ਪੀਣਾ ਹੀ ਰੋਗ ਹੈ।ਖਾਣਾ ਪੀਣਾ ਹੀ ਚਕਿਤਸਾ ਹੈ, ਇਲਾਜ ਹੈ। ਇਸ ਨੂੰ ਫਿਰ ਇੰਝ ਵੀ ਆਖਦੇ ਨੇ-- ਖਾਣਾ ਪੀਣਾ ਅੰਮ੍ਰਿਤ ਹੈ, ਖਾਣਾ ਪੀਣਾ ਜ਼ਹਿਰ ਹੈ। ਹੇਠ ਲਿਖੀ ਤੁਕ ਪੜ੍ਹ ਕੇ ਕਿਤੇ ਵਹਿਮ ਵਿਚ ਨ ਪੈ ਜਾਣਾ, ਅਰਥਾਂ ਦਾ ਅਨਰਥ ਨਾ ਕਰਨਾ ਕਿ :-

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*

(ਅੰਗ ੧੬)

ਉਹ ਖਾਣਾ ਜਿਸ ਦੇ ਨਾਲ ਵਾਯੂ ਵੱਧ ਜਾਏ, ਗਰਮੀ ਵੱਧ ਜਾਏ ਜਾਂ ਕਫ਼ ਵੱਧ ਜਾਏ, ਇਹ ਖਾਣਾ ਤੇ ਸਰੀਰ ਦੀ ਖੁਆਰੀ ਕਰੇਗਾ। ਸਰੀਰ ਵਿਚ ਰੋਗ ਪੈਦਾ ਕਰੇਗਾ। ਇਸ ਦਾ ਇਤਨਾ ਹੀ ਮਤਲਬ ਹੈ।

*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥*

(ਅੰਗ ੧੬)

ਸਰੀਰ ਇਕਦਮ ਦਸ ਦਿੰਦਾ ਹੈ, ਕਿ ਸਰੀਰ ਵਿਚ ਕੁਝ ਪਾਇਆ ਗਿਆ ਹੈ, ਜਿਸ ਦੇ ਨਾਲ ਵਾਯੂ, ਪਿਤ ਯਾ ਕਫ਼ ਵੱਧ ਗਈ ਹੈ। ਫਿਰ ਜੇ ਸੰਜਮ ਨਾ ਰਖਿਆ ਜਾਏ ਸਹਿਜੇ ਸਹਿਜੇ ਵਾਯੂ ਵੱਧ ਕੇ ਤਰ੍ਹਾਂ ਤਰ੍ਹਾਂ ਦੇ ਰੋਗਾਂ ਨੂੰ ਜਨਮ ਦੇਂਦੀ ਹੈ। ਉਹਨਾਂ ਰੋਗਾਂ ਦਾ ਕਾਰਣ, ਵਾਤ ਹੋਵੇਗਾ, ਪਿੱਤ ਹੋਵੇਗਾ, ਕਫ਼ ਹੋਵੇਗਾ। ਸੰਜਮ ਨਹੀਂ ਰਖਿਆ ਅਤੇ ਗਰਮ ਚੀਜ਼ਾਂ ਖਾਈ ਗਿਆ, ਜਿਨ੍ਹਾਂ ਦੀ ਤਾਸੀਰ ਗਰਮ ਹੈ, ਇਸ ਕਰਕੇ ਪਿੱਤ ਵੱਧ ਗਈ। ਇਹ ਅਨੇਕਾਂ ਰੋਗਾਂ ਨੂੰ ਜਨਮ ਦੇਵੇਗੀ। ਠੰਡੀਆਂ ਚੀਜ਼ਾਂ ਪੀਂਦਾ ਜਾ ਰਿਹਾ ਹੈ। ਮੈਂ ਤਾਂ ਯੂਰਪ (Europe) ਦੇ ਦੇਸ਼ਾਂ ਵਿਚ ਦੇਖ ਕੇ ਹੈਰਾਨ ਹੋ ਗਿਆ। ਉਹ ਸਰਦੀ ਦੀ ਰੁਤ ਵਿਚ ਵੀ ਕੋਕ (Coke) ਪੀਤੀ ਜਾਂਦੇ ਨੇ, ਪੈਪਸੀ (Pepsi) ਪੀਤੀ ਜਾਂਦੇ ਨੇ। ਇੱਥੇ ਤੇ ਹਿੰਮਤ ਨਾਲ ਮੈਂ ਕਹਿ ਰਿਹਾ ਹਾਂ। ਕਿਧਰੇ ਉਥੇ ਮੈਂ ਸਟੇਜ ਤੇ ਕਹਿ ਬੈਠਾ। ਮੈਂ ਕਿਹਾ ਐਨੀ ਠੰਡ, ਬਰਫ਼ ਪਈ ਪੈਂਦੀ ਹੈ ਤੇ ਤੁਸੀਂ ਇਹ ਪਏ ਪੀਂਦੇ ਹੋ। ਫਿਰ ਸਾਰੇ ਯੂਰਪ ਵਿਚ ਲੋਕਾਂ ਦੀ ਕਮਰ ਪਈ ਦੂਖਦੀ ਹੈ, ਗਰਦਨ ਦੂਖਦੀ ਹੈ, ਬੁਰਾ ਹਾਲ ਹੈ। ਮੈਂ ਕਿਹਾ ਦੁਖੇਗੀ ਨਹੀਂ ਤੇ ਹੋਰ ਕੀ ਹੋਵੇਗਾ। ਜਿਹੜੀਆਂ ਕੰਪਨੀਆਂ ਕੋਲਡ ਡਰਿੰਕ (Cold Drink) ਬਣਾਉਂਦੀਆਂ ਹਨ, ਉਹਨਾਂ ਤੋਂ ਫੋਨ ਆਇਆ ਕਿ ਅਸੀਂ ਤੁਹਾਡੇ ਤੇ ਮੁਕਦਮਾ ਕਰ ਸਕਦੇ ਹਾਂ ਜੇ ਫਿਰ ਤੁਸੀਂ ਸਟੇਜ ਤੇ ਬੋਲਿਆ। ਅਸਲ ਵਿਚ ਉਹ ਤੇ ਪ੍ਰਚਾਰ ਕਰਦੇ ਸਨ ਕਿ ਤੁਸੀਂ ਸਰਦੀ ਵਿਚ ਵੀ ਪੀਉ ਤੇ ਠੀਕ ਹੈ।

ਖ਼ੈਰ ਮੈਂ ਇੰਝ ਕਹਿ ਦਿਆਂ ਕਿ ਜਿਵੇਂ ਬਰਫ਼ ਪੈ ਰਹੀ ਹੋਵੇ, ਬੜੀ ਭਿਅੰਕਰ ਠੰਡ ਪੈ ਰਹੀ ਹੋਵੇ ਤੇ ਕੋਈ ਸ਼ਰਬਤ ਪੀਵੇ, ਜਿਸ ਦੀ ਤਾਸੀਰ ਠੰਡੀ

ਹੈ। ਠੰਡ ਵਧਦੀ ੨ ਪਤਾ ਨਹੀਂ ਕਿਤਨੇ ਭਿਅੰਕਰ ਰੋਗਾਂ ਨੂੰ ਜਨਮ ਦੇਵੇਗੀ। ਹਰ ਤਰ੍ਹਾਂ ਦਾ ਖਾਣਾ ਹਰ ਰੁਤ ਵਿਚ ਨਹੀਂ ਹੈ। ਜੈਸੇ ਕੁਦਰਤ ਕੁਝ ਫਲ ਰੁਤ ਦੇ ਮੁਤਾਬਿਕ ਪੈਦਾ ਕਰਦੀ ਹੈ, ਅੱਗੇ ਪਿੱਛੇ ਨਹੀਂ। ਜਿਸ ਮੌਸਮ ਵਿਚ ਕੁਦਰਤ ਸਾਗ ਸਬਜ਼ੀ ਪੈਦਾ ਕਰ ਰਹੀ ਹੈ, ਕੁਦਰਤ ਕਹਿ ਰਹੀ ਹੈ, ਇਸ ਰੁਤ ਦੇ ਵਿਚ ਇਹ ਖਾ। ਬਸ ਐਨੀ ਗੱਲ ਹੈ। ਪਰਮਾਤਮਾ ਸਾਨੂੰ ਇਹ ਕਹਿ ਰਿਹਾ ਹੈ, ਕਿ ਜਿਸ ਰੁਤ ਵਿਚ ਮੈਂ ਜਿਹੜੀ ਪੈਦਾ ਹੀ ਨਹੀਂ ਕਰਦਾ, ਉਹ ਨਾ ਖਾਉ। ਲੇਕਿਨ ਅੱਜ ਸਾਧਨ ਹਨ, ਕੋਲਡ ਸਟੋਰ ਹਨ। ਉਹਨਾਂ ਵਿਚ ਚੀਜ਼ਾਂ ਰਖ ਕੇ ਬੇ-ਰੁਤਾ ਖਿਲਾਇਆ ਜਾ ਸਕਦਾ ਹੈ ਅਤੇ ਇਹ ਰੋਗ ਪੈਦਾ ਕਰੇਗਾ। ਇਸ ਕਰਕੇ ਜਿਸ ਚੀਜ਼ ਨੂੰ ਪ੍ਰਕਿਰਤੀ, ਪਰਮਾਤਮਾ ਦਾ ਨਿਯਮ ਰੁਤ ਦੇ ਮੁਤਾਬਿਕ ਪੈਦਾ ਕਰਦਾ ਹੈ ਉਹ ਖਾਉ।

ਆਪ ਪੜ੍ਹ ਕੇ ਹੈਰਾਨ ਹੋਵੋਗੇ, ਯੂਰਪ ਵਿਚ ਬਰਫ਼ ਪੈਂਦੀ ਹੋਵੇ ਤਾਂ ਵੀ ਕਣਕਾਂ ਪੱਕ ਜਾਂਦੀਆਂ ਹਨ। ਕਣਕਾਂ ਗਰਮੀ ਵਿਚ ਵੀ ਹੋ ਜਾਂਦੀਆਂ ਨੇ, ਸਰਦੀ ਵਿਚ ਵੀ ਹੋ ਜਾਂਦੀਆਂ ਨੇ। ਬਾਰਾਂ ਮਹੀਨੇ ਠੰਡ ਹੈ ਯੂਰਪ ਵਿਚ, ਕਣਕ ਦੀਆਂ ਫ਼ਸਲਾਂ ਉਹ ਦੋ ਦੋ ਚੁਕਦੇ ਹਨ। ਕਣਕ ਦਾ ਆਟਾ ਹਰ ਵਕਤ ਖਾ ਸਕਦੇ ਹਾਂ ਕਿਉਂਕਿ ਹਰ ਰੁਤ ਵਿਚ ਇਹ ਪੈਦਾ ਹੁੰਦੀ ਹੈ। ਜਿਸ ਚੀਜ਼ ਨੂੰ ਪ੍ਰਕਿਰਤੀ ਹਰ ਰੁਤ ਵਿਚ ਪੈਦਾ ਕਰਦੀ ਹੈ ਖਾ ਸਕਦੇ ਹਾਂ। ਹਰ ਮੌਸਮ ਵਿਚ ਜਿਸ ਚੀਜ਼ ਨੂੰ ਕੁਦਰਤ ਪੈਦਾ ਨਹੀਂ ਕਰਦੀ, ਕੁਦਰਤ ਸਾਨੂੰ ਮਨਾਹੀ ਕਰ ਰਹੀ ਹੈ, ਨਾ ਖਾਉ। ਖਾਉਗੇ ਕਿਧਰੇ ਸਰੀਰਕ ਗਰਮੀ ਵੱਧ ਜਾਏਗੀ, ਕਿਧਰੇ ਠੰਡ ਵੱਧ ਜਾਏਗੀ। ਕਿਧਰੇ ਕਫ਼ ਵੱਧ ਜਾਏਗੀ ਜਾਂ ਵਾਯੂ ਵੱਧ ਜਾਏਗੀ। ਵਧੀ ਹੋਈ ਵਾਯੂ, ਵਧੀ ਹੋਈ ਠੰਡ, ਵਧੀ ਹੋਈ ਗਰਮੀ ਸਰੀਰ ਨੂੰ ਰੋਗੀ ਕਰੇਗੀ। ਜੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਜ ਨੂੰ ਇਥੇ ਆਯੁਰਵੇਦ ਆਚਾਰੀਆ ਦੇ ਰੂਪ ਵਿਚ ਮੰਨ ਲਈਏ, ਉਹ ਠੀਕ ਕਹਿ ਰਹੇ ਨੇ:-

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥*

(ਅੰਗ ੧੬)

ਸੀਮਾ ਤੋਂ ਵਧਿਆ ਹੋਇਆ ਭੋਜਨ, ਬੇ-ਰੁਤਾ ਭੋਜਨ, ਸਰੀਰ ਨੂੰ ਖ਼ੁਆਰ ਕਰੇਗਾ, ਮਨ ਨੂੰ ਵਿਕਾਰੀ ਬਣਾਏਗਾ। ਇਹ ਆਹਾਰਕ ਰੋਗ ਨੇ, ਇਤਨੇ ਪੇਚੀਦਾ ਨਹੀਂ ਨੇ। ਇਹਨਾਂ ਦਾ ਇਲਾਜ ਹੈ। ਆਹਾਰ ਨਾਲ ਪੈਦਾ ਹੋਏ ਨੇ, ਆਹਾਰ ਦੇ ਸੁਧਾਰ ਨਾਲ ਠੀਕ ਹੋ ਜਾਣਗੇ। ਕੋਈ ਐਨੀ ਗਹਿਰੀ ਗੱਲ ਨਹੀਂ ਹੈ!

ਹੁਣ ਮੈਂ ਇਸ ਦਾ ਦੂਸਰਾ ਪਹਿਲੂ ਬਿਆਨ ਕਰਾਂ। ਗੁਰਬਾਣੀ ਨੇ ਇਸ ਤਰ੍ਹਾਂ ਦੇ ਤਿੰਨ ਤਾਪਾਂ ਦਾ ਜ਼ਿਕਰ ਕੀਤਾ ਹੈ ਔਰ ਇਕ ਜਗ੍ਹਾ ਨਹੀਂ ਬਹੁਤ ਸਾਰੀਆਂ ਥਾਵਾਂ ਤੇ ਕੀਤਾ ਹੈ। ਭਾਰਤ ਦੇ ਤਮਾਮ ਰਿਸ਼ੀ ਮੁਨੀ ਇਹਨਾਂ ਤਿੰਨਾਂ ਤਾਪਾਂ ਦਾ ਜ਼ਿਕਰ ਕਰਦੇ ਨੇ। ਗੁਰਬਾਣੀ ਵਿਚ ਆਉਂਦਾ ਹੈ:-

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥*
*ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥*

(ਅੰਗ ੭੧੪)

*ਬਿਰਾਜਤ ਰਾਮ ਕੋ ਪਰਤਾਪ॥*
*ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥*

(ਅੰਗ ੧੨੨੩)

*ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ॥*
*ਜਾਲਿ ਨ ਸਾਕਹਿ ਤੀਨੇ ਤਾਪ॥੩॥*

(ਅੰਗ ੭੪੩)

ਇਹ ਤਿੰਨ ਤਾਪ ਕਿਹੜੇ ਨੇ।

## ਆਧਿ ਬਿਆਧਿ ਉਪਾਧਿ

੧.ਇਕ ਆਧਿ ਰੋਗ, ਜੋ ਜਨਮ ਤੋਂ ਹੀ ਨਾਲ ਹੈ ਔਰ ਅਨੰਤ ਜਨਮਾਂ ਤੋਂ ਚਲ ਰਿਹਾ ਹੈ, *ਆਧਿ*।

੨.ਜੋ ਸਰੀਰ ਵਿਚ ਵਾਯੂ ਦੇ ਵਧਣ ਕਾਰਣ, ਪਿਤ ਦੇ ਵਧਣ ਕਰਕੇ ਯਾ ਕਫ਼(ਠੰਡ) ਦੇ ਵਧਣ ਨਾਲ ਹੋ ਗਿਆ ਹੈ, ਇਹ *ਬਿਆਧਿ*।

੩.ਅਚਨਚੇਤ ਹਾਦਸਾ ਹੋ ਜਾਣਾ। ਚਲਦਿਆਂ ੨ ਕੋਈ ਗਿਰ ਗਿਆ ਅਤੇ ਲੱਤਾਂ ਟੁਟ ਗਈਆਂ, *ਉਪਾਧਿ*। ਅਚਨਚੇਤ ਕੋਈ ਬਹੁਤ ਵੱਡੀ ਘਟਨਾ ਘਟ ਗਈ, ਦਿਵਾਲੀਆ ਹੋ ਗਿਆ। ਕੋਈ ਹੋਰ ਭਿਅੰਕਰ ਹਾਦਸਾ ਹੋ ਗਿਆ, ਜਿਸ ਦਾ ਕਿ ਕੋਈ ਖ਼ਾਬੋ-ਖ਼ਿਆਲ ਨਹੀਂ ਸੀ। ਜਿਸ ਦੇ ਬਾਰੇ ਕਦੇ ਸੋਚਿਆ ਵੀ ਨਹੀਂ ਸੀ ਕਿ ਮੇਰੇ ਨਾਲ ਐਸਾ ਹੋ ਸਕਦਾ ਹੈ ਪਰ ਹੋ ਗਿਆ, ਇਸ ਨੂੰ ਉਪਾਧਿ ਕਹਿਆ ਜਾਂਦਾ ਹੈ।

ਇਹ ਤਿੰਨ ਤਾਪ ਮੰਨੇ ਜਾਂਦੇ ਨੇ। ਆਧਿ, ਬਿਆਧਿ ਅਤੇ ਉਪਾਧਿ। ਹੁਣ ਇਸ ਆਧਾਰ ਤੇ ਜਿਹੜੀ ਵਿਚਾਰ ਮੈਂ ਆਪ ਜੀ ਦੇ ਸਾਹਮਣੇ ਰਖ ਰਿਹਾ ਹਾਂ, ਧਿਆਨ ਪੂਰਵਕ ਪੜ੍ਹਨਾ।

ਅਗਰ ਆਧਿ ਰੋਗ ਹੈ ਤੇ ਬਿਆਧਿ ਨਹੀਂ ਮਿਟੇਗੀ।
ਅਗਰ ਆਧਿ ਰੋਗ ਹੈ ਤੇ ਉਪਾਧਿ ਵੀ ਨਹੀਂ ਮਿਟੇਗੀ।

ਅਗਰ ਆਧਿ ਰੋਗ ਮੌਜੂਦ ਹੈ ਤੇ ਆਧਿ ਰੋਗ ਸਾਰੇ ਰੋਗਾਂ ਦੀ ਜੜ੍ਹ ਹੈ, ਬੁਨਿਆਦ ਹੈ। ਦਵਾਈਆਂ, ਔਸ਼ਧੀਆਂ ਪੱਤਿਆਂ ਨੂੰ ਕਟ ਦੇਣਗੇ, ਸ਼ਾਖਾਂ ਨੂੰ ਕਟ ਦੇਣਗੇ ਪਰ ਆਧਿ ਰੋਗ ਜੜ੍ਹ ਮੌਜੂਦ ਹੈ, ਇਹ ਰੋਗ ਨੂੰ ਫਿਰ ਪੈਦਾ ਕਰੇਗੀ। ਮਨੁੱਖ ਜੀਵਨ ਵਿਚ ਰੋਗੀ ਇਕ ਦਫ਼ਾ ਨਹੀਂ ਹੁੰਦਾ, ਬਾਰ ੨ ਹੁੰਦਾ ਹੈ। ਸਾਰੀ ਦੁਨੀਆਂ ਵਿਚ ਸਿਆਣੇ ਅੱਗੇ ਆਏ। ਸਿਆਣੇ ਨੂੰ ਫ਼ਾਰਸੀ ਵਿਚ ਕਹਿੰਦੇ ਨੇ ਹਕੀਮ। ਸਿਆਣੇ ਨੂੰ ਸੰਸਕ੍ਰਿਤ ਵਿਚ ਕਹਿੰਦੇ ਨੇ ਵੈਦ ਅਤੇ ਆਮ ਕਿਹਾ ਜਾਂਦਾ ਹੈ ਡਾਕਟਰ। ਇਹ ਸਾਰੇ ਆਦਿ ਕਾਲ ਤੋਂ ਅੱਗੇ ਆਏ।

ਕੋਈ ਅੱਜ ਦੀ ਗੱਲ ਨਹੀਂ, ਚਾਰ ਹਜ਼ਾਰ ਸਾਲ ਪਹਿਲੇ ਵੈਦ ਧਨੰਤਰ

ਹੋਇਆ ਹੈ, ਉਸ ਨੇ ਆਯੁਰਵੇਦ ਦੇ ਉੱਪਰ ਬਹੁਤ ਵੱਡੀ ਖੋਜ ਕੀਤੀ। ਕਹਿੰਦੇ ਨੇ ਹਜ਼ਾਰਾਂ ਜੜੀਆਂ ਬੂਟੀਆਂ ਦਾ ਉਸ ਨੇ ਸੁਭਾਉ ਲਿਖਿਆ ਹੈ, ਤਾਸੀਰ ਲਿਖੀ ਹੈ। ਇਹ ਜੜੀ ਬੂਟੀ ਠੰਡੀ ਹੈ, ਇਹ ਗਰਮ ਹੈ, ਇਹ ਵਾਯੂ ਪਰਧਾਨ ਹੈ। ਵਾਯੂ ਘਟ ਜਾਏ ਤਾਂ ਇਹ ਖਾਵੇ, ਵਾਯੂ ਵਧ ਗਈ ਹੈ ਇਹ ਨਾ ਖਾਵੇ, ਪਿੱਤ ਘਟ ਗਈ ਹੈ ਇਹ ਜੜੀ ਬੂਟੀ ਖਾਵੇ, ਵਧ ਗਈ ਹੈ ਫਿਰ ਨਾ ਖਾਵੇ।

ਅੱਜ ਦੀ ਮੈਡੀਕਲ ਸਾਇੰਸ ਵੀ ਉਸ ਤੋਂ ਕੁਝ ਅਲਗ ਨਹੀਂ ਦਸ ਰਹੀ, ਉਹੀ ਕੁਝ ਕਹਿ ਰਹੀ ਹੈ। ਸਾਇੰਟਿਸਟ ਹੈਰਾਨ ਨੇ ਕਿ ਉਸ ਨੇ ਜੜੀ ਬੂਟੀਆਂ ਦੀ ਖੋਜ ਕਿਵੇਂ ਕੀਤੀ। ਕੋਈ ਲੈਬੋਰੇਟਰੀ (Laboratory) ਨਹੀਂ ਸੀ। ਨਾਪਣ ਵਾਸਤੇ ਕੋਈ ਮੀਟਰ ਨਹੀਂ ਸਨ। ਅੱਜ ਜੋ ਸਾਰੇ ਸਾਧਨ ਮੌਜੂਦ ਨੇ ਉਦੋਂ ਨਹੀਂ ਸਨ। ਇਹਨਾਂ ਰਿਸ਼ੀਆਂ ਮੁਨੀਆਂ ਨੇ ਇਹ ਹਜ਼ਾਰਾਂ ਜੜੀਆਂ ਬੂਟੀਆਂ ਦਾ ਸੁਭਾਉ ਕਿਵੇਂ ਦਸ ਦਿੱਤਾ, ਔਰ ਬਿਲਕੁਲ ਸਹੀ। ਜੋ ਲੁਕਮਾਨ ਹਕੀਮ ਨੇ ਦਸਿਆ ਹੈ, ਉਹ ਵੀ ਬਿਲਕੁਲ ਠੀਕ ਹੈ। ਜੋ ਵੈਦ ਧਨੰਤਰ ਨੇ ਦਸਿਆ ਹੈ ਉਹ ਵੀ ਠੀਕ ਹੈ। ਯੂਨਾਨੀ ਇਲਾਜ ਦਾ ਤੌਰ ਤਰੀਕਾ ਲੁਕਮਾਨ ਤੋਂ ਪ੍ਰਚਲਤ ਹੋਇਆ। ਆਯੁਰਵੇਦ ਦਾ ਢੰਗ ਵੈਦ ਧਨੰਤਰ ਤੋਂ ਪ੍ਰਚਲਤ ਹੋਇਆ।

ਹੈਰਾਨ ਨੇ ਅਜੋਕੇ ਵਿਗਿਆਨਿਕ, ਇਹ ਜੋ ਹਜ਼ਾਰਾਂ ਜੜੀ ਬੂਟੀਆਂ ਦਾ ਇਹਨਾਂ ਨੇ ਸੁਭਾਉ ਦਸਿਆ ਹੈ, ਉਹ ਤੇ ਠੀਕ ਹੈ ਪਰ ਇਹ ਜੜੀ ਬੂਟੀਆਂ ਅਧਿਕਤਰ ਪਹਾੜਾਂ ਦੇ ਉੱਪਰ ਹੁੰਦੀਆਂ ਨੇ। ਸੀਮਿਤ ਜਿਹਾ ਜ਼ਿੰਦਗੀ ਅਤੇ ਹਜ਼ਾਰਾਂ ਜੜੀ ਬੂਟੀਆਂ ਦਾ ਗਿਆਨ। ਕਿਉਂਕਿ ਬੂਟੀ ਦੀ ਜਦੋਂ ਉਹ ਸ਼ੋਧ ਕਰਦੇ ਨੇ, ਸਾਲਾਂ-ਬੱਧੀ ਸਮਾਂ ਲਗ ਜਾਂਦਾ ਹੈ ਕਿ ਇਸ ਦੀ ਤਾਸੀਰ ਕੀ ਹੈ। ਇਹ ਕੀ ਅਸਰ ਪਾ ਸਕਦੀ ਹੈ। ਇਹ ਮਨੁੱਖ ਦੇ ਸਰੀਰ ਵਿਚ ਕੀ ਕੰਮ ਕਰ ਸਕਦੀ ਹੈ। ਕਿਸੇ ਇਕ ਬੂਟੀ ਦਾ ਵੀ ਤਤਵ ਗਿਆਨ ਹਾਸਿਲ ਕਰਨ ਵਾਸਤੇ ਉਹਨਾਂ ਨੂੰ ਕਈ ੨ ਸਾਲ ਲਗ ਜਾਂਦੇ ਨੇ। ਹਜ਼ਾਰਾਂ ਜੜੀ ਬੂਟੀਆਂ ਦਾ ਗਿਆਨ ਦੇ ਦਿੱਤਾ ਵੈਦ ਧਨੰਤਰ ਨੇ ਅਤੇ ਹਕੀਮ ਲੁਕਮਾਨ ਨੇ। ਇਸੇ ਤੇ ਉਹ ਹੈਰਾਨ ਨੇ। ਮੈਂ ਫਿਰ ਜਗ੍ਹਾ ੨ ਬੋਲਿਆ ਕਿ ਆਕਾਰ ਸਭ ਦਾ ਅਲਗ ੨ ਹੈ। ਜੋ ਗਊ ਦਾ ਸੁਭਾਉ ਹੈ ਉਹ ਸ਼ੇਰ ਦਾ ਨਹੀਂ ਹੈ। ਜੋ ਸ਼ੇਰ ਦਾ ਸੁਭਾਉ ਹੈ ਉਹ ਗਿੱਦੜ ਦਾ ਨਹੀਂ ਹੈ। ਜੋ ਗਿੱਦੜ ਦਾ ਸੁਭਾਉ ਹੈ ਉਹ ਬਿੱਲੀ ਦਾ ਸੁਭਾਉ ਨਹੀਂ ਹੈ, ਕੁੱਤੇ ਦਾ ਵੀ ਨਹੀਂ ਹੈ। ਇਹ ਸਾਰੇ ਜਾਨਵਰ ਆਪਣੇ ੨ ਸੁਭਾਉ ਕਰਕੇ ਪਹਿਚਾਨੇ ਜਾਂਦੇ ਨੇ। ਸਭ ਪਸ਼ੂਆਂ ਦੇ ਸੁਭਾਉ ਅਲਗ ੨ ਨੇ। ਸਭ ਪੰਛੀਆਂ ਦੇ ਸੁਭਾਉ ਅਲਗ ੨ ਨੇ। ਇੰਝ ਕਹਿ ਦੇਈਏ ਸਭ ਮਨੁੱਖਾਂ ਦੇ ਸੁਭਾਉ ਵੀ ਅਲਗ ੨ ਨੇ। ਪਸ਼ੂ ਜਿਊਂਦੇ ਨੇ ਆਪਣੇ ਸੁਭਾਉ ਵਿਚ, ਪੰਛੀ ਜਿਊਂਦੇ ਨੇ ਆਪਣੇ ਸੁਭਾਉ ਵਿਚ । ਮਨੁੱਖ ਜਿਊਂਦੇ ਨੇ ਆਪਣੇ ਸੁਭਾਉ ਵਿਚ। ਫ਼ਰਕ ਸਿਰਫ ਇਤਨਾ ਹੈ ਕਿ ਪਸ਼ੂ ਆਪਣਾ ਸੁਭਾਉ ਬਦਲ ਨਹੀਂ ਸਕਦੇ, ਪੰਛੀ ਆਪਣਾ ਸੁਭਾਉ ਬਦਲ ਨਹੀਂ ਸਕਦੇ, ਮਨੁੱਖ ਆਪਣਾ ਸੁਭਾਉ ਬਦਲ ਸਕਦੇ ਹਨ। ਬਸ ਐਨੀ ਗੱਲ ਹੈ। ਇਤਨੀ ਵਿਸ਼ੇਸ਼ਤਾ ਮਨੁੱਖ ਨੂੰ ਪਰਮਾਤਮਾ ਨੇ ਦਿੱਤੀ ਹੈ। ਮਨੁੱਖ ਸ਼ੇਰ ਦੀ ਤਰ੍ਹਾਂ ਵੀ ਜੀਉ ਸਕਦਾ ਹੈ, ਮਨੁੱਖ ਗਊ ਦੀ ਤਰ੍ਹਾਂ ਵੀ ਜੀਉ ਸਕਦਾ ਹੈ। ਮਨੁੱਖ ਕੰਡੇ ਦੀ ਤਰ੍ਹਾਂ ਵੀ ਜੀਉ ਸਕਦਾ ਹੈ, ਮਨੁੱਖ ਫੁੱਲ ਦੀ ਤਰ੍ਹਾਂ ਵੀ ਜੀਉ ਸਕਦਾ ਹੈ। ਭਾਵ ਮਨੁੱਖ ਆਪਣਾ ਸੁਭਾਉ ਬਦਲ ਸਕਦਾ ਹੈ। ਪਸ਼ੂ ਪੰਛੀ ਆਪਣਾ ਸੁਭਾਉ ਨਹੀਂ ਬਦਲ ਸਕਦੇ। ਕਊਏ ਦਾ ਆਪਣਾ ਸੁਭਾਉ ਹੈ, ਕੋਇਲ ਦਾ

ਆਪਣਾ ਸੁਭਾਉ ਹੈ। ਹੰਸ ਦਾ ਆਪਣਾ ਸੁਭਾਉ ਹੈ, ਬੁਲਬੁਲ ਦਾ ਆਪਣਾ ਸੁਭਾਉ ਹੈ। ਸਾਰੇ ਪਸ਼ੂ,ਪੰਛੀ ਆਪਣੇ ਸੁਭਾਉ ਵਿਚ ਜਿਊਂਦੇ ਨੇ । ਸੁਭਾਉ ਉਹਨਾਂ ਵਾਸਤੇ ਬੰਧਨ ਹੈ। ਉਸੇ ਵਿਚ ਹੀ ਜਿਊਣਾ ਪਵੇਗਾ। ਆਪਣੇ ਸੁਭਾਉ ਵਿਚੋਂ ਨਿਕਲ ਨਹੀਂ ਸਕਦੇ। ਇਕੋ ਮਨੁੱਖ ਹੀ ਹੈ ਜੋ ਆਪਣਾ ਸੁਭਾਉ ਬਦਲ ਸਕਦਾ ਹੈ। ਅਗਰ ਮਨੁੱਖ ਦਾ ਸੁਭਾਉ ਦੈਂਤਾਂ ਵਾਲਾ ਹੈ ਤੋ ਇਹ ਦੇਵਤਾ ਹੋ ਸਕਦਾ ਹੈ। ਮਨਮੁਖ ਹੋਣਾ ਅਗਰ ਇਸ ਦਾ ਸੁਭਾਉ ਹੈ ਤੋ ਇਹ ਗੁਰਮੁਖ ਹੋ ਸਕਦਾ ਹੈ। ਚੋਰੀ ਕਰਨਾ ਇਸਦਾ ਸੁਭਾਉ ਹੈ ਤੋ ਇਹ ਦਾਨੀ ਹੋ ਸਕਦਾ ਹੈ। ਦੁਸ਼ਟ ਹੋਣਾ ਇਸ ਦਾ ਸੁਭਾਉ ਹੈ ਤੋ ਇਹ ਸੱਜਣ ਹੋ ਸਕਦਾ ਹੈ। ਬਦਮਾਸ਼ ਹੋਣਾ ਅਗਰ ਇਸਦਾ ਸੁਭਾਉ ਹੈ ਤੋ ਇਹ ਸ਼ਰੀਫ਼ ਹੋ ਸਕਦਾ ਹੈ। ਜਿਤਨੇ ਤਕ ਸੁਭਾਉ ਪਕਿਆ ਨਹੀਂ ਹੈ, ਸੁਭਾਉ ਦੇ ਵਿਚ ਮਨੁੱਖ ਬਝਿਆ ਹੋਇਆ ਨਹੀਂ ਹੈ। ਮਨੁੱਖ ਆਪਣੇ ਸੁਭਾਉ ਨੂੰ ਬਦਲ ਸਕਦਾ ਹੈ। ਪਰਮਾਤਮਾ ਨੇ ਮਨੁੱਖ ਤੇ ਇਤਨੀ ਬਖਸ਼ਿਸ਼ ਕੀਤੀ ਹੋਈ ਹੈ। ਇਸ ਵਾਸਤੇ ਮਨੁੱਖਤਾ ਦਾ ਸੁਭਾਉ ਤਾਂ ਮਨੁਖੀ ਹੁੰਦਾ ਹੈ, ਬਈ ਇਸ ਦੇ ਅੰਦਰ ਇਨਸਾਨੀਅਤ ਹੈ। ਮਨੁੱਖਤਾ ਹੈ, ਲੇਕਿਨ ਮਨੁੱਖ ਇਸ ਸੁਭਾਉ ਨੂੰ ਵੀ ਬਦਲ ਸਕਦਾ ਹੈ। ਦੇਵਤੇ ਦੀ ਤਰ੍ਹਾਂ ਜੀਉ ਸਕਦਾ ਹੈ। ਬਈ ਮੈਂ ਮਨੁੱਖ ਦੀ ਤਰ੍ਹਾਂ ਨਹੀਂ ਜਿਊਣਾ ਚਾਹੁੰਦਾ :-

*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥੧॥*

(ਅੰਗ ੪੬੩)

ਗੁਰਬਾਣੀ ਮਨੁੱਖ ਨੂੰ ਦੇਵਤਾ ਬਣਾ ਦਿੰਦੀ ਹੈ। ਇਨਸਾਨ ਹਾਂ ਮੈਂ। ਮੈਂ ਇਨਸਾਨ ਦੀ ਤਰ੍ਹਾਂ ਨਹੀਂ ਜਿਊਣਾ, ਭਗਵਾਨ ਦੀ ਤਰ੍ਹਾਂ ਜਿਊਣਾ ਹੈ। ਮਨੁੱਖ ਹਾਂ ਮੈਂ। ਮੈਂ ਮਨੁੱਖ ਦੀ ਤਰ੍ਹਾਂ ਨਹੀਂ ਜਿਊਣਾ ਬਲਕਿ ਦੇਵਤੇ ਦੀ ਤਰ੍ਹਾਂ ਜਿਊਣਾ ਹੈ। ਪਰ ਇਸ ਤੋਂ ਉਲਟ ਵੀ ਹੋ ਸਕਦਾ ਹੈ। ਮੈਂ ਮਨੁੱਖ ਦੀ ਤਰ੍ਹਾਂ ਨਹੀਂ ਜਿਊਣਾ, ਪਸ਼ੂ ਦੀ ਤਰ੍ਹਾਂ ਜਿਊਣਾ ਹੈ। ਮੈਂ ਸੱਜਣ ਦੀ ਤਰ੍ਹਾਂ ਨਹੀਂ ਜਿਊਣਾ, ਦੁਸ਼ਟ ਦੀ ਤਰ੍ਹਾਂ ਜਿਊਣਾ ਹੈ। ਮਨੁੱਖ ਆਪਣੇ ਸੁਭਾਉ ਵਿਚ ਬਝਿਆ ਹੋਇਆ ਨਹੀਂ ਹੈ। ਮਨੁੱਖ ਆਪਣੇ ਸੁਭਾਉ ਦੀ ਗਰਿਫ਼ਤ ਵਿਚ ਨਹੀਂ ਹੈ। ਸਤਿਸੰਗ, ਗੁਰਬਾਣੀ ਦੁਸ਼ਟ ਨੂੰ ਸੱਜਣ ਬਣਾਉਂਦੀ ਹੈ।

*ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ॥*

(ਅੰਗ ੩੮੧)

ਜੋ ਮੇਰੀ ਪਹਿਲੇ ਚੰਡਾਲ ਬਿਰਤੀ ਸੀ ਉਹ ਹੁਣ ਬ੍ਰਾਹਮਣੀ ਹੋ ਗਈ ਹੈ। ਜੋ ਅਸ਼ੁਧ ਬਿਰਤੀ ਸੀ ਉਹ ਹੁਣ ਸ਼ੁੱਧ ਹੋ ਗਈ ਹੈ। ਇਸ ਨੂੰ ਕਬੀਰ ਇੰਝ ਬਿਆਨ ਕਰਦੇ ਨੇ:-

*ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥*
*ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ॥*

(ਅੰਗ ੪੮੩)

ਕਰੂਪ ਸੀ ਮੇਰੀ ਮੱਤ। ਕੁਲੱਖਣੀ ਸੀ ਮੇਰੀ ਮੱਤ। ਆਪਣੀ ਜ਼ਾਤ ਨੂੰ ਸਮਝਣ ਵਾਲੀ ਨਹੀਂ ਸੀ।ਭਾਵ ਮਨੁੱਖ ਹੋ ਕੇ ਵੀ ਕੁੱਤੇ ਦੀ ਤਰ੍ਹਾਂ ਵਿਵਹਾਰ ਕਰਦੀ ਸੀ। ਮਨੁੱਖ ਹੋ ਕੇ ਵੀ ਸੱਪ ਦੀ ਤਰ੍ਹਾਂ ਵਿਵਹਾਰ ਕਰਦੀ ਸੀ ਮੇਰੀ ਸੋਚਣੀ, ਮੇਰੀ ਮੱਤ। ਮਨੁੱਖ ਹੋ ਕੇ ਵੀ ਗਿੱਦੜ ਦੀ ਤਰ੍ਹਾਂ ਵਿਵਹਾਰ ਕਰਦੀ ਸੀ। ਬਹੁਤ ਸਾਰੇ ਹਨ ਇਸ ਤਰ੍ਹਾਂ ਦੇ ਸ਼ਬਦ, ਜਿਵੇਂ:-

*ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥*

(ਅੰਗ ੧੩੫੯)

ਜਿਵੇਂ ਪਸ਼ੂ ਉਜਾੜ ਵਿਚ ਰਹਿੰਦੇ ਨੇ, ਬੀਆਬਾਨ ਜੰਗਲਾਂ ਵਿਚ ਰਹਿੰਦੇ ਨੇ। ਵੱਖ ੨ ਰਹਿੰਦੇ ਨੇ, ਮਨੁੱਖ ਦਾ ਭਾਈਚਾਰਾ ਵੀ ਕਿਸੇ ਨਾਲ ਨਹੀਂ ਹੈ। ਸਾਰੇ ਮਹੱਲੇ ਵਿਚ ਹੈ ਪਰ ਕਿਸੇ ਨਾਲ ਵੀ ਜੁੜਿਆ ਹੋਇਆ ਨਹੀਂ ਹੈ। ਸਾਰੇ ਸ਼ਹਿਰ ਵਿਚ ਰਹਿੰਦਾ ਹੈ ਪਰ ਟੁੱਟਿਆ ਹੋਇਆ ਹੈ। ਭਰਾ ਨਾਲ ਵੀ ਜੁੜਿਆ ਹੋਇਆ ਨਹੀਂ ਹੈ। ਮਾਂ ਬਾਪ ਨਾਲ ਵੀ ਜੁੜਿਆ ਹੋਇਆ ਨਹੀਂ ਹੈ। ਬੱਚਿਆਂ ਨਾਲ ਵੀ ਜੁੜਿਆ ਹੋਇਆ ਨਹੀਂ ਹੈ। ਪੜੋਸੀਆਂ ਨਾਲ ਵੀ ਜੁੜਿਆ ਹੋਇਆ ਨਹੀਂ ਹੈ। ਭਾਈਚਾਰਾ ਇਸ ਦਾ ਕਿਧਰੇ ਵੀ ਨਹੀਂ ਹੈ। ਇੰਝ ਕਹਿ ਲਉ ਜਿਵੇਂ ਉਜਾੜ ਵਿਚ ਰਹਿੰਦਾ ਪਿਆ ਹੈ। ਸ਼ਹਿਰ ਦੇ ਹੁੰਦਿਆਂ ਹੋਇਆਂ ਉਜਾੜ ਵਿਚ ਰਹਿੰਦਾ ਪਇਆ ਹੈ। ਉਜਾੜ ਵਿਚ ਇਸ ਨੇ ਸੰਨਬੰਧੀ ਕਿਹੜੇ ਬਣਾਏ ਨੇ। ਇਸ ਨੇ ਆਪਣੇ ਸਾਥੀ ਬਣਾਏ ਨੇ, ਕੁੱਤੇ, ਗਿੱਦੜ ਅਤੇ ਖੋਤੇ। ਇਹ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ। ਅਸੀਂ ਇਹ ਕਹਿ ਸਕਦੇ ਹਾਂ, ਪਾਤਸ਼ਾਹ ਸਾਡੀ ਇਤਨੀ ਤੌਹੀਨ। ਸਾਡੇ ਸੰਨਬੰਧੀ ਤਾਂ ਚੰਗੇ ਭਲੇ ਨੇ। ਤੁਸੀਂ ਕਹਿੰਦੇ ਹੋ ਸਾਡੇ ਸੰਨਬੰਧੀ ਕੁੱਤੇ ਨੇ, ਗਿੱਦੜ ਤੇ ਖੋਤੇ ਨੇ। ਰੂਪ ਕਰਕੇ ਇਹ ਪਸ਼ੂ ਸਾਡੇ ਅੰਦਰ ਨਹੀਂ ਰਹਿੰਦੇ, ਬਿਰਤੀ ਕਰਕੇ ਰਹਿੰਦੇ ਨੇ। ਸੁਭਾਉ ਕਰਕੇ ਰਹਿੰਦੇ ਨੇ।

ਕੁੱਤੇ ਦਾ ਕੀ ਸੁਭਾਉ ਹੈ? ਕੁੱਤੇ ਨੂੰ ਕੁੱਤਾ ਹੀ ਚੰਗਾ ਨਹੀਂ ਲਗਦਾ। ਕੁੱਤਾ ਕੁੱਤੇ ਤੇ ਹੀ ਭਉਂਕਦਾ ਹੈ। ਮਨੁੱਖ, ਮਨੁੱਖ ਨੂੰ ਹੀ ਚੰਗਾ ਨਹੀਂ ਲਗਦਾ। ਮਨੁੱਖ, ਮਨੁੱਖ ਨੂੰ ਹੀ ਸਾਰਾ ਦਿਨ ਭੰਡੀ ਜਾਂਦਾ ਹੈ। ਨਿੰਦਾ ਕਰੀ ਜਾਂਦਾ ਹੈ, ਕਦੇ ਉਸਦੀ, ਕਦੇ ਉਸਦੀ। ਇਹ ਤੇ ਭੌਂਕੀ ਜਾਂਦਾ ਹੈ। ਇਹ ਕੂਕਰ ਬਿਰਤੀ ਹੈ। ਖੋਤਾ ਬੇਵਕੂਫ਼ੀ ਦਾ ਚਿੰਨ੍ਹ ਮੰਨਿਆ ਜਾਂਦਾ ਹੈ। ਭੁਲ ਤੇ ਭੁਲ ਕਰੀ ਜਾਂਦਾ ਹੈ:-

*ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ॥*

(ਅੰਗ ੧੧੧੧)

ਇਹ ਬੇਵਕੂਫ਼ੀ ਜਿਹੜੀ ਬਿਰਤੀ ਹੈ। ਇਸ ਦੇ ਸੁਭਾਉ ਵਿਚ ਹਰ ਵਕਤ ਖੋਤਾ ਹੈ। ਸਿਆਲ (ਗਿੱਦੜ) ਡਰਿਆ ੨ ਰਹਿੰਦਾ ਹੈ। ਹਰ ਵਕਤ ਡਰੇ ੨ ਰਹਿਣਾ, ਮਰਿਆ ੨ ਰਹਿਣਾ। ਇਹ ਤੇ ਇਸ ਦੇ ਅੰਦਰ ਗਿੱਦੜ ਹੈ। ਮਨੁੱਖ ਇਸ ਗਿੱਦੜ ਦੇ ਸੁਭਾਉ ਨੂੰ ਬਦਲ ਸਕਦਾ ਹੈ ਸ਼ੇਰ ਦੇ ਸੁਭਾਉ ਵਿਚ। ਮਨੁੱਖ ਇਸ ਕੁੱਤੇ ਦੇ ਸੁਭਾਉ ਨੂੰ ਬਦਲ ਸਕਦਾ ਹੈ ਗਊ ਦੇ ਸੁਭਾਉ ਵਿਚ। ਇਸੇ ਵਾਸਤੇ ਭਲੇਮਾਣਸ ਮਨੁੱਖ ਨੂੰ ਕਹਿੰਦੇ ਹਾਂ, ਇਹ ਤੇ ਨਿਰਾ ਗਊ ਜੈਸਾ ਹੈ। ਜਿਸ ਦੇ ਅੰਦਰ ਬੜਾ ਸਾਹਸ ਹੈ, ਬੜੀ ਦਲੇਰੀ ਹੈ, ਉਸ ਨੂੰ ਕਹਿ ਦਿੰਦੇ ਹਾਂ ਇਹ ਤੇ ਸ਼ੇਰ ਜੈਸਾ ਹੈ। ਸਿਰਫ ਮਨੁੱਖ ਸੁਭਾਉ ਨੂੰ ਬਦਲ ਸਕਦਾ ਹੈ, ਪਸ਼ੂ ਨਹੀਂ ਬਦਲ

ਸਕਦੇ। ਪੰਛੀ ਆਪਣਾ ਸੁਭਾਉ ਨਹੀਂ ਬਦਲ ਸਕਦੇ। ਕੀੜੇ ਮਕੌੜੇ ਆਪਣਾ ਸੁਭਾਉ ਨਹੀਂ ਬਦਲ ਸਕਦੇ। ਕਿਤਨਾ ਵੀ ਉਪਦੇਸ਼ ਦਿਉ ਮਛੱਰ ਨੇ ਤੇ ਡੰਗ ਮਾਰਨਾ ਹੀ ਹੈ। ਕੁੱਤੇ ਨੂੰ ਕਿਤਨਾ ਵੀ ਉਪਦੇਸ਼ ਕਿਉਂ ਨਾ ਦਿਉ ਉਸ ਨੇ ਤੇ ਭਉਕਣਾ ਹੀ ਭਉਕਣਾ ਹੈ। ਪਸ਼ੂ ਆਪਣਾ ਸੁਭਾਉ ਨਹੀਂ ਬਦਲ ਸਕਦੇ। ਮਨੁੱਖ ਆਪਣਾ ਸੁਭਾਉ ਬਦਲ ਸਕਦਾ ਹੈ। ਇਹ ਸਤਿਸੰਗ ਮਨੁੱਖ ਦੇ ਸੁਭਾਉ ਨੂੰ ਬਦਲ ਦਿੰਦਾ ਹੈ। ਮਨੁੱਖ ਨੂੰ ਮਨੁੱਖ ਨਹੀਂ ਰਹਿਣ ਦਿੰਦਾ। ਮਨੁੱਖ ਨੂੰ ਰੱਬ ਬਣਾ ਦਿੰਦਾ ਹੈ। ਪਰਮਾਤਮਾ ਬਣਾ ਦਿੰਦਾ ਹੈ। ਮਨੁੱਖ ਭਗਵਾਨ ਜੈਸਾ ਬਣ ਜਾਂਦਾ ਹੈ। ਕੁਸੰਗਤ ਇਹ ਤੇ ਇਨਸਾਨ ਨੂੰ ਇਨਸਾਨ ਜੈਸਾ ਵੀ ਨਹੀਂ ਰਹਿਣ ਦਿੰਦੀ। ਸ਼ੈਤਾਨ ਬਣਾ ਦਿੰਦੀ ਹੈ। ਹੈਨ ਐਸੀਆਂ ਸੁਸਾਇਟੀਆਂ ਜੋ ਇਨਸਾਨ ਨੂੰ ਸ਼ੈਤਾਨ ਬਣਾ ਦਿੰਦੀਆਂ ਨੇ। ਹੈ ਐਸੀ ਜਗ੍ਹਾ ਜੋ ਇਨਸਾਨ ਨੂੰ ਭਗਵਾਨ ਬਣਾ ਦਿੰਦੀ ਹੈ। ਸਤਿਸੰਗ ਦਾ ਮਤਲਬ ਕੀ ਹੈ, ਇਨਸਾਨ ਨੂੰ ਭਗਵਾਨ ਜੈਸਾ ਬਣਾਉਣਾ। ਕੁਸੰਗਤ ਦਾ ਮਤਲਬ ਕੀ ਹੈ, ਇਨਸਾਨ ਨੂੰ ਸ਼ੈਤਾਨ ਜੈਸਾ ਬਣਾ ਦੇਣਾ, ਪਸ਼ੂ ਜੈਸਾ ਬਣਾ ਦੇਣਾ। ਸੋ ਸਾਰਿਆਂ ਦਾ ਸਰੀਰ ਅਲਗ ੨ ਹੈ। ਸਾਰਿਆਂ ਦਾ ਸੁਭਾਉ ਅਲਗ ੨ ਹੈ ਪਰ ਸਾਰਿਆਂ ਦੀ ਆਤਮਾ ਅਲਗ ਅਲਗ ਨਹੀਂ ਹੈ:-

*ਸਭ ਮਹਿ ਜੋਤਿ ਜੋਤਿ ਹੈ ਸੋਇ॥*

(ਅੰਗ ੧੩)

ਜੋਤ ਸਾਰਿਆਂ ਦੇ ਅੰਦਰ ਇਕੋ ਹੀ ਹੈ।

*ਹਸਤੀ ਕੀਟੀ ਤ੍ਰਿਣਲੋ ਆਦਿ॥ ਏਕ ਅਖੰਡਿਤ ਬਸੈ ਅਨਾਦਿ॥*

ਹਾਥੀ ਦਾ ਸੁਭਾਉ ਹੋਰ ਹੈ ਪਰ ਕੀੜੀ ਦਾ ਸੁਭਾਉ ਹੋਰ ਹੈ। ਕੀੜੀ ਦਾ ਸਰੀਰ ਅਤੇ ਹਾਥੀ ਦਾ ਸਰੀਰ ਅਲਗ ੨ ਹੈ ਪਰ ਅਸੀਂ ਇਹ ਨਹੀਂ ਕਹਿ ਸਕਦੇ ਕਿ ਕੀੜੀ ਦੀ ਆਤਮਾ ਹੋਰ ਹੈ ਤੇ ਹਾਥੀ ਦੀ ਆਤਮਾ ਹੋਰ ਹੈ। ਨਹੀਂ, ਬਸ ਉਹ ਇਕੋ ਹੈ ਇਸ ਖੰਡ ਖੰਡ ਸਰੀਰ ਦੇ ਵਿਚ। ਇਸ ਖੰਡ ੨ ਸੁਭਾਉ ਦੇ ਵਿਚ ਇਕ ਅਖੰਡ ਬਿਰਾਜਮਾਨ ਹੈ। ਜੋ ਖੰਡਿਤ ਨਹੀਂ ਹੈ, ਵਿਆਪਕ ਹੈ। ਉਸੇ ਹੀ ਅਖੰਡ ਵਿਆਪਕ ਜੋਤੀ ਦੇ ਵਿਚ, ਇਹ ਤਨ ਹੈ, ਇਹ ਮਨ ਹੈ, ਸੁਭਾਉ ਹੈ। ਤਨ ਸਾਰਿਆਂ ਦਾ ਅਲਗ ੨ , ਮਨ ਸਾਰਿਆਂ ਦਾ ਅਲਗ ਅਲਗ, ਸਰੀਰ ਸਾਰਿਆਂ ਦਾ ਅਲਗ ੨ , ਸੁਭਾਉ ਸਾਰਿਆਂ ਦਾ ਅਲਗ ੨। ਪਰ ਇਹ ਨਹੀਂ ਕਹਿ ਸਕਦੇ ਕਿ ਆਤਮਾ ਅਲਗ ੨ ਹੈ। ਜਦ ਕੋਈ ਆਪਣੀ ਆਤਮਾ ਦੇ ਤਲ ਤੇ ਪਹੁੰਚ ਜਾਂਦਾ ਹੈ ਉਹ ਫਿਰ ਸਾਰਿਆਂ ਦੇ ਸੁਭਾਉ ਨੂੰ ਸਮਝਣ ਲਗ ਪੈਂਦਾ ਹੈ। ਗਹਿਰਾ ਚਲਾ ਗਿਆ ਹੈ, ਉਹ ਫਿਰ ਸਾਰਿਆਂ ਦੇ ਸਰੀਰ ਨੂੰ ਵੀ ਸਮਝਣ ਲਗ ਪੈਂਦਾ ਹੈ।

ਇਸ ਕਰਕੇ ਪ੍ਰਾਚੀਨ ਕਾਲ ਵਿਚ ਜਿੰਨੇ ਵੈਦ ਲੋਕ ਸਨ, ਉਹ ਸੰਤ ਪਹਿਲੇ ਸਨ। ਸੰਤ ਵੈਦਿਕ ਦਾ ਕੰਮ ਕਰਦੇ ਸਨ। ਹੁਣ ਇਹ ਗੱਲ ਨਹੀਂ ਹੈ। ਸੰਤ ਔਸ਼ਧੀ ਦੇਣ ਲਗਿਆਂ ਪ੍ਰਾਰਥਨਾ ਵੀ ਕਰਦੇ ਸਨ ਕਿ ਹੇ ਪ੍ਰਭੂ! ਇਸ ਦੇ ਸੁਭਾਉ ਨੂੰ ਵੀ ਠੀਕ ਕਰੀਂ। ਉਹ ਬੰਦਗੀ ਵੀ ਕਰਾਉਂਦੇ ਸਨ। ਪ੍ਰਾਰਥਨਾ ਵੀ ਕਰਦੇ

ਸਨ ਕਿ ਹੇ ਪ੍ਰਭੂ! ਰੋਗਾਂ ਦਾ ਅੰਤ ਹੋਵੇ। ਕੋਈ ਡਾਕਟਰ ਇੱਥੇ ਦਿਲੋਂ ਅਰਦਾਸ ਨਹੀਂ ਕਰੇਗਾ ਕਿ ਹੇ ਪਰਮਾਤਮਾ! ਸਾਰੇ ਰੋਗਾਂ ਦਾ ਅੰਤ ਹੋ ਜਾਏ। ਇਸ ਤਰ੍ਹਾਂ ਤਾਂ ਕਲਿਨਿਕ (Clinic) ਹੀ ਬੰਦ ਹੋ ਜਾਵੇਗਾ, ਹੋਰ ਕੀ ਹੋਵੇਗਾ। ਰੋਗੀ ਨਹੀਂ ਹੈ ਕੋਈ। ਇਸ ਕਰਕੇ ਦਿਲੋਂ ਕੋਈ ਵੀ ਡਾਕਟਰ ਨਹੀਂ ਕਹਿ ਸਕੇਗਾ ਕਿ ਰੋਗ ਨਾ ਹੋਵੇ। ਜੇ ਰੋਗ ਨਾ ਹੋਏ ਤੇ ਫਿਰ ਡਾਕਟਰ ਵੀ ਨਹੀਂ ਹੈ। ਕੀ ਲੋੜ ਹੈ ਡਾਕਟਰ ਦੀ। ਇਸ ਵਾਸਤੇ ਜਦ ਰੋਗੀ ਬਹੁਤ ਆਉਂਦੇ ਨੇ ਤਾਂ ਡਾਕਟਰ ਵੀ ਕਹਿ ਦਿੰਦੇ ਨੇ ਕਿ ਐਤਕੀ ਸੀਜ਼ਨ (Season) ਚੰਗਾ ਲਗ ਗਿਆ ਹੈ। ਉਹਨਾਂ ਦਾ ਤੇ ਧੰਧਾ ਹੈ। ਉਹ ਸਾਰਾ ਦਿਨ ਉਡੀਕ ਕਰਦੇ ਨੇ ਕਿ ਕੋਈ ਮਰੀਜ਼ ਆਵੇ, ਰੋਗੀ ਆਵੇ, ਤਾਂ ਹੀ ਤੇ ਦੁਕਾਨ ਚਲੇਗੀ ਨਹੀਂ ਤੇ ਕਿਸ ਤਰ੍ਹਾਂ। ਅਗਰ ਅੰਦਰ ਪਰਉਪਕਾਰ ਦੀ ਭਾਵਨਾ ਹੋਵੇ, ਉਪਜੀਵਕਾ ਤਾਂ ਚਲੇਗੀ। ਇਹ ਕਿਸੇ ੨ ਡਾਕਟਰ ਦੇ ਅੰਦਰ ਹੁੰਦੀ ਹੈ।

ਜਦ ਇਸ ਤਰ੍ਹਾਂ ਦੀ ਕਥਾ ਚੱਲੇ ਜ਼ਿੰਦਗੀ ਦਾ ਜੰਮੂ ਦਾ ਇਕ ਵਾਕਿਆ ਯਾਦ ਆ ਜਾਂਦਾ ਹੈ। ਸ਼ਾਮ ਨੂੰ ਦਾਸ ਦਰਿਆ ਤਵੀ ਦੇ ਕਿਨਾਰੇ ਘੁੰਮਣ ਚਲਿਆ ਜਾਂਦਾ ਸੀ। ਗੁਰਦਵਾਰਾ ਸਿੰਘ ਸਭਾ ਉਥੋਂ ਲਾਗੇ ਹੀ ਸੀ। ਉਥੇ ਕਥਾ ਕਰਨੀ ਤੇ ਸ਼ਾਮੀ ਟਹਿਲਣ ਨਿਕਲ ਜਾਂਦਾ ਸੀ। ਦਰਿਆ ਦੇ ਕਿਨਾਰੇ ਤੇ ਸ਼ਮਸ਼ਾਨ ਘਾਟ ਵੀ ਪੈਂਦਾ ਸੀ ਅਤੇ ਪਗਡੰਡੀ ਉਸਦੇ ਲਾਗੋਂ ਦੀ ਜਾਂਦੀ ਸੀ। ਮੈਂ ਉਥੋਂ ਲੰਘਦਾ ਸੀ। ਮੇਰੇ ਨਾਲ ਇਕ ਦੋ ਸੱਜਣ ਵੀ ਹੁੰਦੇ ਸਨ। ਇਕ ਦਿਨ ਚਲਦਿਆਂ ੨ ਮੈਂ ਉਹਨਾਂ ਨੂੰ ਅਪਣੀਆਂ ਰੁਬਾਈਆਂ ਵੀ ਸੁਣਾ ਰਿਹਾ ਸੀ। ਸੁਣਾਉਂਦੇ ੨ ਸ਼ਮਸ਼ਾਨ ਘਾਟ ਤੋਂ ਲੰਘ ਰਹੇ ਸੀ ਤੇ ਉਥੇ ਬੈਠਾ ਸੀ ਉਥੋਂ ਦਾ ਧਾਣਕ, ਜੋ ਸ਼ਮਸ਼ਾਨ ਘਾਟ ਤੇ ਲਕੜੀਆਂ ਵੀ ਵੇਚਦਾ ਸੀ ਅਤੇ ਮੁਰਦਿਆਂ ਦਾ ਸਸਕਾਰ ਵੀ ਕਰਾਉਂਦਾ ਸੀ। ਦੋ ਕਦਮ ਅੱਗੇ ਲੰਘੇ ਤੇ ਉਹ ਕਹਿਣ ਲਗਾ, ਸ਼ਾਇਰ ਲਗਦੇ ਹੋ, ਕਵੀ ਲਗਦੇ ਹੋ। ਮੈਂ ਕਿਹਾ ਹਾਂ ਕੁਦਰਤ ਨੇ ਕੁਝ ਇਸ ਤਰ੍ਹਾਂ ਦਾ ਹਿਰਦਾ ਬਖਸ਼ਿਆ ਹੈ। ਕਹਿਣ ਲਗਾ ਠੀਕ ਹੈ, ਕੁਦਰਤ ਨੇ ਸਾਡਾ ਵੀ ਹਿਰਦਾ ਕੁਝ ਇਸ ਤਰ੍ਹਾਂ ਦਾ ਬਣਾਇਆ ਹੈ। ਸਾਡੇ ਕੋਲੋਂ ਸੁਣੋਗੇ। ਅਸੀਂ ਉਸਦੇ ਕੋਲ ਬੈਠ ਗਏ, ਮੈਂ ਕਿਹਾ ਸੁਣਾਉ। ਬੜੀਆਂ ਕੀਮਤੀ ਅਤੇ ਗਹਿਰੀਆਂ ਨਜ਼ਮਾਂ ਉਸ ਨੇ ਸੁਣਾਈਆਂ। ਹੈਰਾਨ ਹੋਇਆ ਮੈਂ ਕਿ ਸਾਰਾ ਦਿਨ ਇਹ ਲਕੜਾਂ ਵੇਚਦਾ ਹੈ ਅਤੇ ਅੰਤਮ ਸੰਸਕਾਰ ਕਰਾਉਂਦਾ ਹੈ ਇਹ ਪਰ ਇਸ ਦਾ ਦਿਮਾਗ਼ ਬੜਾ ਰੌਸ਼ਨ ਹੈ। ਕਵਿਤਾ ਬੜੀ ਗਹਿਰੀ ਨਿਕਲਦੀ ਹੈ ਇਸ ਦੇ ਅੰਦਰੋਂ। ਉਰਦੂ ਦੀਆਂ ਕਵਿਤਾਵਾਂ ਸਨ। ਕਸ਼ਮੀਰ ਵਿਸ ਪੜ੍ਹਾਈ ਦਾ ਮੀਡੀਅਮ (Medium) ਉਰਦੂ ਹੈ। ਇਹ ਹੁਣ ਰੋਜ਼ ਦੀ ਕਿਰਿਆ ਬਣ ਗਈ। ਗਰਮੀਆਂ ਦੇ ਦਿਨਾਂ ਵਿਚ ਮੈਂ ਪੰਦਰਾਂ ਵੀਹ ਦਿਨ ਜੰਮੂ ਸ੍ਰੀ ਗੁਰੂ ਸਿੰਘ ਸਭਾ ਰਹਿੰਦਾ ਸੀ। ਅਸੀਂ ਇਕ ਦੋ ਰੁਬਾਈਆਂ ਉਸਨੂੰ ਸੁਣਾਈਏ, ਉਹ ਇਕ ਦੋ ਸਾਨੂੰ ਸੁਣਾਏ। ਇਹ ਹੁਣ ਰੋਜ਼ ਦੀ ਕਿਰਿਆ ਹੋ ਗਈ।

ਇਕ ਦਿਨ ਅਸੀਂ ਉਥੋਂ ਲੰਘੇ ਤੇ ਉਹ ਮੱਥੇ ਤੇ ਵੱਟ ਪਾ ਕੇ ਬੜੀ ਉਦਾਸੀ ਨਾਲ ਸਿਰ ਢਾਹ ਕੇ ਬੈਠਾ ਹੋਇਆ ਸੀ। ਨਾਲ ਦੇ ਸਾਥੀ ਕਹਿਣ ਲੱਗੇ ਬਈ ਅੱਜ ਇਸ ਨੇ ਕੁਝ ਨਹੀਂ ਸੁਣਾਉਣਾ। ਇੱਥੇ ਮੁਰਦੇ ਆਉਂਦੇ ਨੇ ਅਤੇ ਅੱਜ ਤੇ ਇਹ ਆਪ ਹੀ ਮੁਰਦਾ ਬਣ ਕੇ ਬੈਠਾ ਹੈ। ਅੱਜ ਇਹ ਕੁਝ ਨਹੀਂ ਸੁਣਾਏਗਾ। ਲਗਦਾ ਹੀ ਇਸ ਤਰ੍ਹਾਂ ਸੀ। ਕੋਲੋਂ ਲੰਘੇ ਤੇ ਸਾਡੇ ਪੈਰਾਂ ਦੀ ਆਹਟ ਨੇ ਵੀ

ਉਸਨੂੰ ਸਾਵਧਾਨ ਨਾ ਕੀਤਾ। ਕੋਲ ਬੈਠੇ ਤੇ ਉਸ ਨੇ ਮਾੜਾ ਜਿਹਾ ਸਿਰ ਉੱਚਾ ਕੀਤਾ। ਸੁਭਾਵਿਕ ਹੀ ਮੈਂ ਪੁੱਛ ਲਿਆ, ਮੈਂ ਕਿਹਾ ਕੀ ਗੱਲ ਹੈ, ਖ਼ੈਰੀਅਤ ਤੇ ਹੈ। ਕਹਿਣ ਲਗਾ ਮਸਕੀਨ ਜੀ ਅੱਜ ਘਰ ਖਾਲੀ ਹੱਥ ਜਾਣਾ ਪਵੇਗਾ। ਅੱਜ ਸਾਡਾ ਧੰਧਾ ਤਾਂ ਚਲਿਆ ਨਹੀਂ। ਨਾ ਹੀ ਬਾਕੀ ਸਾਜੋ ਸਾਮਾਨ ਵਿਕਿਆ ਹੈ ਅਤੇ ਇਕ ਵੀ ਮੁਰਦਾ ਨਹੀਂ ਆਇਆ। ਇਕ ਵੀ ਲਾਸ਼ ਨਹੀਂ ਆਈ। ਮੈਂ ਕਿਹਾ ਕਿ ਕੀ ਫਿਰ ਸਾਰਾ ਦਿਨ ਉਡੀਕ ਕਰਦਾ ਰਹਿੰਦਾ ਹੈਂ। ਕਹਿਣ ਲੱਗਾ, ਧੰਧਾ ਹੈ ਕੀ ਕਰਾਂ। ਮੇਰਾ ਕਹਿਣ ਤੋਂ ਭਾਵ ਸ਼ਮਸ਼ਾਨ ਘਾਟ ਤੇ ਕੰਮ ਕਰਨ ਵਾਲੇ ਸਾਰਾ ਦਿਨ ਮੁਰਦਿਆਂ ਨੂੰ ਉਡੀਕਦੇ ਰਹਿੰਦੇ ਨੇ ਤਾਂ ਹੀ ਮੈਂ ਕਿਹਾ ਹੈ ਕਿ ਡਾਕਟਰ ਸਾਰਾ ਦਿਨ ਮਰੀਜ਼ਾਂ ਨੂੰ ਉਡੀਕਦੇ ਨੇ ਕਿ ਕੋਈ ਰੋਗੀ ਆਵੇ। ਰੋਗੀ ਹੈਗੇ ਨੇ ਤੇ ਡਾਕਟਰਾਂ ਦਾ ਵੀ ਕੰਮ ਚਲਦਾ ਹੈ। ਲੋਕੀਂ ਮਰਦੇ ਨੇ, ਮੁਰਦੇ ਹੈਗੇ ਨੇ ਤੇ ਧਾਣਕ ਲੋਕਾਂ ਦਾ ਕੰਮ ਚਲਦਾ ਹੈ। ਰੋਜ਼ੀ ਸਾਰਿਆਂ ਨੂੰ ਪਰਮਾਤਮਾ ਦਿੰਦਾ ਹੈ। ਕਿਸੇ ਨੂੰ ਰੋਗੀਆਂ ਦੇ ਰਾਹੀਂ ਅਤੇ ਕਿਸੇ ਨੂੰ ਮੁਰਦਿਆਂ ਦੇ ਰਾਹੀਂ। ਇਹ ਤੇ ਹਕੀਕਤ ਹੈ, ਸਚਾਈ ਹੈ।

ਪੁਰਾਣੇ ਜ਼ਮਾਨੇ ਵਿਚ ਵੈਦ ਆਚਾਰੀਆ ਸੰਤ ਲੋਗ ਹੁੰਦੇ ਸਨ। ਉਹਨਾਂ ਦੀ ਕੋਸ਼ਿਸ਼ ਹੁੰਦੀ ਸੀ ਕਿ ਰੋਗ ਨੂੰ ਜੜ੍ਹੋਂ ਪੁਟੀਏ। ਔਸ਼ਧੀ ਦਿੰਦੇ ਸਨ ਸਰੀਰ ਨੂੰ ਤਰਤੀਬ ਵਿਚ ਰਖਣ ਵਾਸਤੇ। ਸਰੀਰ ਤੋਂ ਰੋਗ ਨਿਕਲੇ, ਪ੍ਰਭੂ ਦਾ ਨਾਮ ਜਪਾਉਂਦੇ ਸਨ ਤਾਕਿ ਮਨ ਵਿਚੋਂ ਰੋਗ ਨਿਕਲ ਜਾਏ। ਸੁਭਾਉ ਵਿਚੋਂ ਨਿਕਲ ਜਾਏ। ਇਹ ਆਤਮਾ ਸਰਿਆਂ ਦੀ ਇਕੋ ਜਿਹੀ ਹੈ। ਇਹ ਵੈਦ ਧਨੰਤਰ ਅਤੇ ਹਕੀਮ ਲੁਕਮਾਨ ਆਤਮਾ ਦੇ ਤਲ ਤੇ ਜਿਊਣ ਵਾਲੇ ਬੰਦੇ।

ਆਤਮਾ ਤੇ ਬਨਸਪਤੀ ਦੀ ਵੀ ਉਹੀ ਹੈ, ਜੋ ਮਨੁੱਖ ਦੀ ਹੈ। ਆਤਮਾ ਤੇ ਪਸ਼ੂਆਂ ਦੀ ਵੀ ਉਹੋ ਹੈ ਜੋ ਮਨੁੱਖ ਦੀ ਹੈ। ਉਹ ਸਾਰੇ ਸਰੀਰਾਂ ਵਿਚ ਹੁੰਦਾ ਹੋਇਆ ਵੀ ਨਿਰਲੇਪ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਨੂੰ ਛੂਹਦੀਆਂ ਨੇ ਪਰ ਗੰਦੀਆਂ ਨਹੀਂ ਹੁੰਦੀਆਂ। ਇਹ ਗੰਦੇ ਸਰੀਰ ਵਿਚ ਰਹਿ ਕੇ ਆਤਮਾ ਗੰਦੀ ਨਹੀਂ ਹੁੰਦੀ। ਨਿਰਲੇਪ ਹੈ, ਪਾਵਨ ਹੈ, ਪਵਿੱਤਰ ਹੈ। ਜੋ ਅਸ਼ੁੱਧ ਹੋ ਹੀ ਨਹੀਂ ਸਕਦੀ। ਪਵਿੱਤਰ ਤੇ ਉਸਨੂੰ ਕਹਿੰਦੇ ਨੇ ਜੋ ਅਪਵਿੱਤਰ ਹੋ ਸਕਦੀ ਹੈ। ਪਾਵਨ ਉਸ ਨੂੰ ਕਹਿੰਦੇ ਨੇ ਜੋ ਅਪਵਿੱਤਰ ਹੋ ਹੀ ਨਹੀਂ ਸਕਦੀ। ਜਿਸ ਨੂੰ ਅਪਵਿੱਤਰ ਕੀਤਾ ਹੀ ਨਹੀਂ ਜਾ ਸਕਦਾ। ਸੂਰਜ ਦੀ ਕਿਰਣ ਨੂੰ ਕਿਸ ਤਰ੍ਹਾਂ ਅਪਵਿੱਤਰ ਕਰੋਗੇ। ਇਹ ਗੰਦਾ ਸਰੀਰ,ਇਹ ਗੰਦਾ ਮਨ ਆਤਮਾ ਨੂੰ ਅਪਵਿੱਤਰ ਨਹੀਂ ਕਰ ਸਕਦਾ। ਇਹ ਪਾਵਨ ਹੈ। ਜੋ ਅਪਵਿੱਤਰ ਪਵਿੱਤਰ ਹੋ ਸਕਦਾ ਹੈ, ਉਸ ਪਵਿੱਤਰ ਨੂੰ ਅਪਵਿੱਤਰ ਕੀਤਾ ਜਾ ਸਕਦਾ ਹੈ। ਜੇ ਮੈਲੇ ਨੂੰ ਨਿਰਮਲ ਕੀਤਾ ਜਾ ਸਕਦਾ ਹੈ, ਫਿਰ ਨਿਰਮਲ ਨੂੰ ਮੈਲਾ ਵੀ ਕੀਤਾ ਜਾ ਸਕਦਾ ਹੈ। ਪਰ ਆਤਮਾ ਨਿਰਮਲ ਨਹੀਂ ਹੈ, ਪਵਿੱਤਰ ਨਹੀਂ ਹੈ ਬਲਕਿ ਪਾਵਨ ਹੈ। ਜੋ ਮੈਲੀ ਹੁੰਦੀ ਹੀ ਨਹੀਂ। ਜੋ ਅਪਵਿੱਤਰ ਹੁੰਦੀ ਹੀ ਨਹੀਂ, ਪਾਵਨ ਹੈ। ਗੰਦੇ ਸਰੀਰਾਂ ਵਿਚ, ਗੰਦੇ ਮਨਾਂ ਵਿਚ ਅਖੰਡ ਰੂਪ ਵਿਰ ਬਿਰਾਜਮਾਨ ਹੈ। ਪਾਵਨ ਹੈ, ਸ਼ੁੱਧ ਹੈ। ਜਦ ਕੋਈ ਉਸ ਪਵਿੱਤਰ ਆਤਮਾ ਤਕ ਪਹੁੰਚਦਾ ਹੈ ਤੇ ਸਾਰਿਆਂ ਦੇ ਸੁਭਾਉ ਨੂੰ ਸਮਝ ਲੈਂਦਾ ਹੈ। ਉਸਨੂੰ ਕਹਿਣ ਲਗ ਪੈਂਦੇ ਹਾਂ ਕਿ ਇਹ ਅੰਤਰਜਾਮੀ ਹੈ, ਹੋਰ ਕੁਛ ਵੀ ਨਹੀਂ। ਬਸ ਐਨੀ ਗੱਲ ਹੈ। ਇਹ ਤੇ ਹੁਣ ਸਾਰੇ ਪਸ਼ੂਆਂ ਦੇ ਸੁਭਾਉ ਨੂੰ ਵੀ ਜਾਣਦਾ ਹੈ। ਆਤਮਾ ਤਕ ਜਿਊਣ ਵਾਲਾ ਜੋ ਮਨੁੱਖ ਹੈ, ਕਿਧਰੇ

੨ ਉਹ ਪਸ਼ੂਆਂ ਦੇ ਸੁਭਾਉ ਨੂੰ ਬਦਲਣ ਵਿਚ ਸਮਰਥ ਹੋ ਜਾਂਦਾ ਹੈ। ਨਾਗ ਦਾ, ਸੱਪ ਦਾ ਕੰਮ ਹੈ ਡੰਗ ਮਾਰਨਾ ਅਤੇ ਮਨੁੱਖ ਨੂੰ ਖ਼ਤਮ ਕਰ ਦੇਣਾ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮੁਖੜੇ ਤੇ ਧੁੱਪ ਆਈ। ਇਹ ਨਾਗ ਇਤਨਾ ਕੋਮਲ ਹੋ ਗਿਆ ਕਿ ਜੋ ਸਾਰਿਆਂ ਨੂੰ ਛਾਂ ਦਿੰਦਾ ਹੈ ਉਸ ਦੇ ਮੁਖੜੇ ਤੇ ਧੁੱਪ ਕਿਉਂ ਹੈ। ਆਪ ਛਾਂ ਕਰਨ ਲਗ ਪਿਆ। ਇਹ ਇਤਿਹਾਸ ਹੈ। ਹੇ ਸੂਰਜ! ਤੂੰ ਸਾਰਿਆਂ ਨੂੰ ਛਾਇਆ ਦਿੰਦਾ ਹੈ, ਸਕੂਨ ਦਿੰਦਾ ਹੈ ਤੂੰ ਉਸ ਦੇ ਮੁਖੜੇ ਤੇ ਕਰੜੀ ਧੁੱਪ ਕੀਤੀ ਹੋਈ ਹੈ। ਉਸ ਨਾਗ ਨੇ ਧੁੱਪ ਆਪ ਸਹਾਰੀ, ਗੁਰੂ ਨਾਨਕ ਦੇ ਮੁਖੜੇ ਤੇ ਧੁੱਪ ਨਹੀਂ ਹੋਣ ਦਿੱਤੀ। ਪਸ਼ੂ ਦਾ ਸੁਭਾਉ ਬਦਲ ਗਿਆ। ਇਸ ਪਸ਼ੂ ਨੇ ਸਿਰਫ ਗੁਰੂ ਨਾਨਕ ਨੂੰ ਦੇਖ ਕੇ ਆਪਣਾ ਸੁਭਾਉ ਬਦਲ ਲਿਆ। ਇਸ ਤਰ੍ਹਾਂ ਦਾ ਮੇਰੇ ਪੜ੍ਹਨ ਵਿਚ ਹੋਰ ਵੀ ਬਹੁਤ ਆਇਆ ਹੈ।

ਆਧਿ ਰੋਗ ਜੜ੍ਹੀ ਬੂਟੀਆਂ ਨਾਲ ਨਹੀਂ ਮਿਟਦਾ। ਆਧਿ ਰੋਗ ਨੂੰ ਨਾ ਹਕੀਮ ਮਿਟਾ ਸਕਦਾ ਹੈ, ਨਾ ਕੋਈ ਵੈਦ ਅਤੇ ਨਾ ਕੋਈ ਡਾਕਟਰ। ਇਹ ਡਾਕਟਰਾਂ ਦੇ ਵੱਸ ਦੀ ਗੱਲ ਨਹੀਂ। ਬਿਆਧਿ ਨੂੰ ਮਿਟਾ ਦੇਣਗੇ। ਅਗਰ ਆਧਿ ਰੋਗ ਮੌਜੂਦ ਹੈ ਤੋ ਬਿਆਧਿ ਫਿਰ ਹੋ ਜਾਏਗਾ। ਕਿਧਰੇ ਢੰਗ ਨਾਲ ਉਪਾਧਿ ਰੋਗ ਦਾ ਮਸਲਾ ਵੀ ਹਲ ਹੋ ਜਾਏਗਾ। ਅਚਨਚੇਤ ਹਾਦਸਾ ਹੋ ਗਿਆ ਹੈ, ਲੱਤਾਂ ਟੁੱਟ ਗਈਆਂ ਹਨ, ਠੀਕ ਹੈ, ਜੁੜ ਜਾਣਗੀਆਂ। ਠੀਕ ਹੋ ਜਾਣਗੀਆਂ। ਬਹੁਤਾ ਨੁਕਸਾਨ ਹੋ ਗਿਆ ਹੈ, ਠੀਕ ਹੈ, ਕਿਧਰੇ ਨਫ਼ਾ ਹੋ ਜਾਏਗਾ। ਮਤਲਬ ਉਪਾਧਿ ਵੀ ਕਿਧਰੇ ਠੀਕ ਹੋ ਜਾਏਗਾ। ਪਰ ਕੋਈ ਦੁਨਿਆਵੀ ਕਰਮ, ਵੈਦ, ਹਕੀਮ ਤੇ ਡਾਕਟਰ ਆਧਿ ਰੋਗ ਨੂੰ ਖ਼ਤਮ ਨਹੀਂ ਕਰ ਸਕਦੇ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ, ਇਕ ਵੈਦ ਦੀ ਦੁਕਾਨ ਦੇ ਕੋਲੋਂ ਲੰਘੇ ਨੇ, ਰੋਗੀਆਂ ਦੀ ਬੜੀ ਭੀੜ। ਵੈਦ ਦੀ ਦੁਕਾਨ ਬਹੁਤ ਵੱਡੀ ਸੀ। ਦਵਾਈਆਂ ਉਸਨੇ ਸ਼ਿੰਗਾਰ ਕੇ ਰਖੀਆਂ ਹੋਈਆਂ ਸਨ। ਮਰੀਜ਼ਾਂ ਦੀ ਨਬਜ਼ ਦੇਖ ਰਿਹਾ ਸੀ ਅਤੇ ਦਵਾਈ ਦੇਈ ਜਾਂਦਾ ਸੀ।

ਗੁਰੂ ਨਾਨਕ ਦੇਵ ਜੀ ਉਥੋਂ ਲੰਘੇ ਅਤੇ ਰੁਕ ਗਏ ਅਤੇ ਨਾਲ ਹੀ ਹੱਸ ਪਏ। ਵੈਦ ਆਪਣੇ ਆਸਣ ਤੋਂ ਉਠਿਆ, ਪਹਿਲੇ ਸਜਦਾ ਕੀਤਾ, ਫਿਰ ਮੱਥਾ ਟੇਕਿਆ ਹੈ। ਦੋਵੇਂ ਹੱਥ ਜੋੜ ਕੇ ਕਹਿਣ ਲਗਾ ਕਿ ਬਾਬਾ! ਮੇਰੇ ਤੇ ਹੱਸੇ ਹੋ ਜਾਂ ਇਹਨਾਂ ਰੋਗੀਆਂ ਤੇ ਹੱਸੇ ਹੋ ਕਿ ਜਾਂ ਮੇਰੀਆਂ ਦਵਾਈਆਂ ਤੇ ਕਿਉਂਕਿ ਤੁਹਾਡਾ ਹਾਸਾ ਕੁਝ ਇਸ ਢੰਗ ਦਾ ਹੈ। ਮਹਾਰਾਜ ਕਹਿਣ ਲਗੇ ਤੂੰ ਠੀਕ ਸਮਝਿਆ ਹੈਂ। ਮੈਂ ਤਿੰਨਾਂ ਤੇ ਹੀ ਹਸਿਆ ਹਾਂ। ਤੇਰੇ ਤੇ ਵੀ, ਇਹਨਾਂ ਜੜ੍ਹੀ ਬੂਟੀਆਂ ਤੇ ਵੀ ਅਤੇ ਇਹਨਾਂ ਰੋਗੀਆਂ ਤੇ ਵੀ। ਤੇਰੇ ਤੇ ਇਸ ਕਰਕੇ ਹਸਿਆ ਹਾਂ ਕਿ ਆਧਿ ਰੋਗ ਦੀ ਤੇ ਤੈਨੂੰ ਸਮਝ ਹੀ ਕੋਈ ਨਹੀਂ। ਉਹ ਨਬਜ਼ ਦੇਖਣ ਨਾਲ ਪਕੜ ਵਿਚ ਨਹੀਂ ਆ ਸਕਦਾ। ਤੇਰੀ ਜੜ੍ਹੀ ਬੂਟੀਆਂ, ਆਧਿ ਰੋਗ ਨੂੰ ਦੂਰ ਨਹੀਂ ਕਰ ਸਕਦੀਆਂ। ਇਸ ਕਰਕੇ ਇਹਨਾਂ ਜੜ੍ਹੀ ਬੂਟੀਆਂ ਤੇ ਵੀ ਹਾਸਾ ਆ ਗਿਆ ਹੈ। ਜਿਸ ਕੋਲੋਂ ਇਹ ਆਧਿ ਰੋਗ ਮਿਟ ਹੀ ਨਹੀਂ ਸਕਦਾ, ਇਹ ਰੋਗੀ ਉਸ ਵੈਦ ਕੋਲ ਆਏ ਹੋਏ ਨੇ। ਇਸ ਕਰਕੇ ਇਹਨਾਂ ਰੋਗੀਆਂ ਤੇ ਵੀ ਮੈਨੂੰ ਹਾਸਾ ਆਇਆ ਹੈ। ਮੈਂ ਤੇ ਤਿੰਨਾਂ ਤੇ ਹੀ ਹਸ ਪਿਆ ਹਾਂ। ਹੁਣ ਹੱਥ ਜੋੜ ਕੇ ਇਹ ਵੈਦ ਕਹਿੰਦਾ ਹੈ, ਮਹਾਰਾਜ ਦਸ ਦਿਉ ਇਹ ਆਧਿ ਰੋਗ ਕੀ ਹੈ। ਆਧਿ ਮਿਟ ਜਾਏ ਤੋ ਉਪਾਧਿ ਮਿਟ ਜਾਂਦੀ ਹੈ? ਆਧਿ ਮਿਟ ਜਾਏ ਤੇ ਬਿਆਧਿ ਮਿਟ ਜਾਂਦੀ ਹੈ?

*ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ॥੧॥*

(ਅੰਗ ੧੨੨੩)

*ਜਾਲਿ ਨ ਸਾਕਹਿ ਤੀਨੇ ਤਾਪ॥੩॥*

(ਅੰਗ ੭੪੩)

ਹੁਣ ਇਹ ਤਿੰਨੇ ਤਾਪ ਨਹੀਂ ਜਲਾ ਸਕਦੇ। ਕਿਉਂ? ਆਧਿ ਮਿਟ ਗਈ। ਵੈਦ ਕਹਿਣ ਲਗਾ ਬਾਬਾ ਜੀ ਦਸੋ ਆਧਿ ਰੋਗ ਕੀ ਹੈ। ਨਮੂਨੀਆ, ਤਪੇਦਿਕ ਹੁੰਦਾ ਹੈ, ਮਲੇਰੀਆ ਵੀ ਹੁੰਦਾ ਹੈ, ਇਹ ਪੁਰਾਣੇ ਨਾਮ ਸਨ। ਵੈਦ ਕਹਿੰਦਾ ਇਹਨਾਂ ਬਾਰੇ ਤੇ ਸਾਰਾ ਮੈਨੂੰ ਪਤਾ ਹੈ। ਪਰ ਆਧਿ ਰੋਗ, ਇਹ ਕੀ ਰੋਗ ਹੈ, ਇਸ ਬਾਰੇ ਮੈਨੂੰ ਦਸੋ, ਪਰਉਪਕਾਰ ਕਰੋ। ਮੈਨੂੰ ਵੀ ਇਸ ਦਾ ਗਿਆਨ ਕਰਾਉ।

ਗੁਰੂ ਨਾਨਕ--ਹੇ ਵੈਦ

ਇਹ ਰੋਗ ਪਹਿਲੇ ਆਪਣਾ ਮਿਟਾਉਣਾ ਪੈਂਦਾ ਹੈ ਅਤੇ ਤੂੰ ਵੀ ਰੋਗੀ ਹੈਂ। ਇਸ ਕਰਕੇ ਆਪਣਾ ਰੋਗ ਮਿਟਾਏ ਬਿਨਾਂ ਇਲਾਜ ਕੀਤਾ ਨਹੀਂ ਜਾ ਸਕਦਾ। ਹੁਣ ਵੈਦ ਕਹਿਣ ਲਗਾ ਕਿ ਮਹਾਰਾਜ--

ਕੀ ਮੈਂ ਵੀ ਰੋਗੀ ਹਾਂ?

ਮਹਾਰਾਜ ਕਹਿਣ ਲਗੇ, ਹਾਂ ਤੂੰ ਭੀ ਰੋਗੀ ਹੈਂ।

ਹੁਣ ਬਾਬਾ ਜੀ ਆਧਿ ਰੋਗ ਬਾਰੇ ਦਸਦੇ ਨੇ, ਫਿਰ ਉਸ ਰੋਗ ਤੋਂ ਜੋ ਬਿਆਧਿ ਤੇ ਉਪਾਧਿ ਪੈਦਾ ਹੁੰਦੇ ਨੇ, ਉਹ ਸਾਰੇ ਦਸਦੇ ਨੇ:-

*ਦੁਖੁ ਵਿਛੋੜਾ ਇਕੁ ਦੁਖੁ ਭੂਖ॥*
*ਇਕ ਦੁਖੁ ਸਕਤਵਾਰ ਜਮਦੂਤ॥*
*ਇਕ ਦੁਖੁ ਰੋਗ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥*

(ਅੰਗ ੧੨੫੬)

ਐ ਭੋਲੇ ਵੈਦ ਤੇਰੀਆਂ ਜੜ੍ਹੀਆਂ ਬੂਟੀਆਂ ਨਾਲ ਇਹ ਰੋਗ ਨਹੀਂ ਜਾਣ ਲਗਾ। *ਦੁਖੁ ਵਿਛੋੜਾ*( ਮਨੁੱਖ ਜੋ ਪ੍ਰਭੂ ਤੋਂ ਵਿਛੁੜਿਆ ਹੈ), ਜਿਹੜਾ ਉਸ ਨੂੰ ਭੁਲਾਇਆ ਹੈ, ਇਸੇ ਤੋਂ ਸਾਰੇ ਦੁੱਖ ਜਨਮ ਲੈਂਦੇ ਨੇ:-

ਪਰਮੇਸਰ ਤੇ ਭੁਲਿਆਂ ਵਿਆਪਨ ਸਭੇ ਰੋਗ ॥

(ਅੰਗ ੧੩੫)

ਇਹ ਆਧਿ ਰੋਗ ਹੈ। ਇਸ ਮਰਜ਼ ਦਾ ਰੋਗੀ ਤੂੰ ਵੀ ਹੈਂ। ਕੀ ਇਲਾਜ ਕਰੇਂਗਾ ਤੂੰ? ਪਹਿਲੇ ਪ੍ਰਭੂ ਨਾਲ ਜੁੜ ਤੇ ਇਸ ਰੋਗ ਨੂੰ ਮਿਟਾ। ਜਿਸ ਦਿਨ ਮਨੁੱਖ ਨੂੰ ਪਹਿਲੇ ਇਹ ਵਿਛੋੜਾ ਮਹਿਸੂਸ ਹੁੰਦਾ ਹੈ। ਉਸਦੀ ਬੈਰਾਗੀ ਤਬੀਅਤ ਸੰਸਾਰ ਤੋਂ ਉਸ ਦਾ ਰਾਗ ਹਟਾ ਦਿੰਦੀ ਹੈ, ਪਕੜ ਹਟਾ ਦਿੰਦੀ ਹੈ। ਉਸ ਦੇ ਵਿਚ ਕਿਉਂਕਿ ਵਿਛੋੜਾ ਸੰਸਾਰ ਦਾ ਹੁੰਦਾ ਹੈ। ਸੰਸਾਰ ਦੇ ਵਿਛੋੜੇ ਦੇ ਨਾਲ ੨

ਨਿਰੰਕਾਰ ਦਾ ਵਿਛੋੜਾ ਪਹਿਲੇ ਪ੍ਰਗਟ ਹੁੰਦਾ ਹੈ ਤਾਂ ਸੰਸਾਰ ਤੋਂ ਵਿਛੋੜਾ ਹੁੰਦਾ ਹੈ, ਰਾਗ ਟੁੱਟਦਾ ਹੈ, ਕਿਉਂ? ਪ੍ਰਭੂ ਨਾਲ ਰਾਗ ਹੋ ਗਿਆ ਹੈ ਤੇ ਸੰਸਾਰ ਤੋਂ ਵੈਰਾਗ ਹੋ ਗਿਆ ਹੈ। ਇਕ ਨਾਲ ਰਾਗ ਜੁੜਦਾ ਹੈ, ਇਕ ਤੋਂ ਵੈਰਾਗ। ਉਸ ਹਾਲਤ ਦੇ ਵਿਚ ਮਨੁੱਖ ਰੋ ਪੈਂਦਾ ਹੈ।। ਰੋਏਗਾ ਤੇ ਆਖ਼ਿਰ ਵਿਛੋੜੇ ਵਿਚ, ਚਾਹੇ ਪਰਵਾਰ ਦਾ ਵਿਛੋੜਾ ਹੈ, ਚਾਹੇ ਸੰਸਾਰ ਦਾ ਵਿਛੋੜਾ ਹੈ, ਯਾ ਨਿਰੰਕਾਰ ਦਾ।

ਇਹੋ ਜਿਹੀ ਹਾਲਤ ਇਕ ਦਿਨ ਸ਼ੇਖ ਸਾਅਦੀ ਦੀ ਬਣੀ। ਸੰਸਾਰ ਤੋਂ ਤੇ ਬੜਾ ਪਰਬਲ ਵੈਰਾਗ ਹੋ ਗਿਆ ਪਰ ਰਾਗ ਜੁੜ ਗਿਆ ਖ਼ੁਦਾ ਦੇ ਨਾਲ। ਸਾਰਾ ਦਿਨ ਰੋਂਦਾ ਰਿਹਾ। ਬੇਵਾ ਮਾਂ ਦਾ ਇਕਲੋਤਾ ਲੜਕਾ ਸੀ। ਪਿਤਾ ਦਾ ਸਾਇਆ ਉਠ ਚੁੱਕਿਆ ਸੀ। ਮਾਂ ਭੋਜਨ ਲਿਆਈ, ਸ਼ੇਖ ਸਾਅਦੀ ਨੇ ਨਹੀਂ ਖਾਧਾ। ਪਾਣੀ ਲਿਆਈ ਏ, ਉਸ ਨੇ ਨਹੀਂ ਪੀਤਾ:-

*ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜ ਤਨਿ ਨ ਸੁਖਾਵਏ॥*

(ਅੰਗ ੧੧੦੮)

ਕੁਛ ਵੀ ਚੰਗਾ ਨਹੀਂ ਸੀ ਲਗਦਾ। ਮਾਂ ਨੂੰ ਕਹਿੰਦਾ ਸੀ ਮੈਨੂੰ ਨਾ ਬੁਲਾ। ਉਹ ਸ਼ਾਹੀ ਤਬੀਬ ਨੂੰ ਬੁਲਾ ਕੇ ਲਿਆਈ ਜੋ ਈਰਾਨ ਦੇ ਬਾਦਸ਼ਾਹ ਦਾ ਇਲਾਜ ਕਰਦਾ ਸੀ। ਉਸ ਨੇ ਆਉਂਦਿਆਂ ਸਾਰ ਕਿਉਂਕਿ ਮਾਂ ਨੇ ਉਸ ਨੂੰ ਰੋਂਦਿਆਂ ਹੋਇਆਂ ਆਖਿਆ ਸੀ ਕਿ ਮੇਰਾ ਇੱਕੋ ਇੱਕ ਪੁਤਰ ਹੈ। ਅੱਜ ਦਿਨ ਭਰ ਰੋਇਆ ਹੈ। ਇਸ ਨੇ ਕੁਝ ਨਹੀਂ ਖਾਧਾ। ਰੋਈ ਜਾ ਰਿਹਾ ਹੈ, ਰੋਈ ਜਾ ਰਿਹਾ ਹੈ। ਲਗਦਾ ਹੈ ਇਸਨੂੰ ਪੀੜਾ ਬੜੀ ਹੈ। ਕੋਈ ਦਰਦ ਇਸ ਨੂੰ ਬੜਾ ਹੈ। ਮੈਂ ਪੁਛਦੀ ਹਾਂ ਦਸਦਾ ਹੀ ਨਹੀਂ। ਬਸ ਕਹਿੰਦਾ ਹੈ ਕਿ ਮੈਨੂੰ ਨਾ ਬੁਲਾ। ਤਬੀਬ ਨੇ ਇਕ ਹੱਥ ਦੀ ਨਬਜ਼ ਦੇਖੀ ਫਿਰ ਦੂਸਰੇ ਹੱਥ ਦੀ ਦੇਖੀ। ਸ਼ੇਖ ਸਾਅਦੀ ਦੀਆਂ ਅੱਖਾਂ ਦੇਖੀਆਂ, ਉਸ ਦਾ ਮੱਥਾ ਦੇਖਿਆ ਜੋ ਵੈਦ ਦੇ ਦੇਖਣ ਦਾ ਢੰਗ ਹੁੰਦਾ ਸੀ। ਉਹ ਸ਼ੇਖ ਸਾਅਦੀ ਦੀ ਮਾਂ ਨੂੰ ਕਹਿਣ ਲਗਾ, ਇਸਦਾ ਦਿਲ ਠੀਕ ਚਲ ਰਿਹਾ ਹੈ। ਇਸ ਦੀ ਨਬਜ਼ ਠੀਕ ਚਲ ਰਹੀ ਹੈ। ਇਸਦਾ ਤਾਪਮਾਨ ਵੀ ਠੀਕ ਹੈ, ਇਹ ਰੋਗੀ ਨਹੀਂ ਹੈ। ਇਸ ਨੂੰ ਕੋਈ ਬਿਮਾਰੀ ਨਹੀਂ ਹੈ। ਵੈਦ ਜਦੋਂ ਉਠ ਕੇ ਜਾਣ ਲਗਾ, ਉਹ ਬੁੱਢੀ ਮਾਂ ਕਹਿਣ ਲਗੀ ਫਿਰ ਮੈਂ ਕੋਈ ਹੋਰ ਹਕੀਮ ਲਿਆਵਾਂ। ਜਿਹੜਾ ਸਾਰਾ ਦਿਨ ਰੋਂਦਾ ਰਿਹਾ ਹੈ, ਹੁਣ ਸ਼ਾਮਾਂ ਪੈ ਗਈਆਂ ਨੇ, ਕੁਝ ਖਾਧਾ ਵੀ ਨਹੀਂ ਹੈ, ਕੁਝ ਪੀਤਾ ਵੀ ਨਹੀਂ ਹੈ ਅਤੇ ਤੂੰ ਕਹਿੰਦਾ ਹੈਂ ਕਿ ਇਹ ਰੋਗੀ ਨਹੀਂ ਹੈ। ਇਸ ਦਾ ਮਤਲਬ ਹੈ ਕਿ ਰੋਗ ਤੇਰੀ ਪਕੜ ਵਿਚ ਨਹੀਂ ਆਇਆ। ਮੈਂ ਕਿਸੇ ਹੋਰ ਨੂੰ ਬੁਲਾ ਕੇ ਲਿਆਵਾਂ। ਉਹ ਤਬੀਬ ਕਹਿਣ ਲਗਾ, ਮਾਂ ਮੇਰੇ ਕੋਲ ਐਸੀਆਂ ਔਸ਼ਧੀਆਂ ਨੇ ਇਕ ਦਫ਼ਾ ਤੇ ਮਰਣ ਲਗਿਆਂ ਵੀ ਮੈਂ ਮਨੁੱਖ ਦੇ ਵਿਚ ਜਾਨ ਪਾ ਦਿੰਦਾ ਹਾਂ। ਪਰ ਮੈਂ ਕੀ ਕਰਾਂ ਮਾਂ ਮੈਂ ਦਸਦਾ ਪਿਆ ਹਾਂ ਇਹ ਰੋਗੀ ਨਹੀਂ ਹੈ। ਪਰ ਤੂੰ ਮੈਨੂੰ ਹੁਣ ਮਜਬੂਰ ਕਰਦੀ ਪਈ ਹੈਂ ਕਿ ਹੋਰ ਸਿਆਣਾ ਲਿਆਉਣਾ ਹੈ। ਹੋਰ ਸਾਰੇ ਤਬੀਬ ਮੇਰੇ ਸ਼ਗਿਰਦ ਨੇ, ਮੇਰੇ ਪੜ੍ਹਾਏ ਹੋਏ ਨੇ। ਮੇਰੇ ਸਿਖਾਏ ਹੋਏ ਨੇ। ਮੈਂ ਸ਼ਾਹੀ ਤਬੀਬ ਹਾਂ। ਅਛਾ ਮੈਂ ਇਕ ਦਫ਼ਾ ਫਿਰ ਜਾਂਚ ਪੜਤਾਲ ਕਰ ਲੈਂਦਾ ਹਾਂ। ਉਸ ਨੇ ਅੱਖਾਂ ਵੇਖੀਆਂ, ਜ਼ਬਾਨ ਵੇਖੀ,

ਮੱਥੇ ਤੇ ਹੱਥ ਰਖਿਆ। ਜਿਉਂ ਉਹ ਬਾਂਹ ਪਕੜ ਕੇ ਨਬਜ਼ ਦੇਖਣ ਲਗਾ, ਜਿਵੇਂ ਵੈਦ ਤੋਂ ਬਾਂਹ ਛੁਡਾਈ ਸੀ ਧੰਨ ਗੁਰੂ ਨਾਨਕ ਦੇਵ ਜੀ ਨੇ, ਸ਼ੇਖ ਸਾਅਦੀ ਨੇ ਬਾਂਹ ਛੁੜਾ ਲਈ ਔਰ ਕਹਿੰਦੇ ਨੇ:-

*ਅਜ਼ੇ ਸਰੇ ਬਾਲੀਨ ਮਨ ਬਰਖੇਜ਼ ਐ ਨਾਦਾਂ ਤਾਬੀਬ।*
*ਦਰਦ ਮੰਦਾਂ ਇਸ਼ਕ ਰਾ ਦਾਰੂ ਬਜੁਜ਼ ਦੀਦਾਰਿ ਨੇਸਤ।*

ਐ ਨਾਦਾਨ ਤਬੀਬ! ਤੈਨੂੰ ਕੁਛ ਨਹੀਂ ਸਮਝ। ਬੈਰਾਗ ਦੇ ਮਾਰਿਆਂ ਹੋਇਆਂ ਦਾ ਤੇ ਰੱਬ ਦੇ ਰਾਗ ਦੇ ਸਤਾਇਆਂ ਹੋਇਆਂ ਦਾ, ਦਾਰੂ ਖ਼ੁਦਾ ਦਾ ਦੀਦਾਰ ਹੁੰਦਾ ਹੈ। ਹੋਰ ਕੁਛ ਵੀ ਨਹੀਂ ਹੁੰਦਾ। ਇਹ ਦੀਦਾਰ ਦੀ ਦਵਾਈ ਤੇਰੇ ਕੋਲ ਹੈ ਨਹੀਂ, ਤੂੰ ਜਾ ਇਕ ਪਾਸੇ ਹੋ।

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥*

(ਅੰਗ ੧੨੭੯)

ਇਹ ਤੇ ਖੇਡ ਕੁਝ ਹੋਰ ਹੈ। ਇਹ ਤੇ ਸਿਲਸਿਲਾ ਕੁਝ ਹੋਰ ਹੈ। ਇਹ ਰੋਗ ਜਿਸ ਨੂੰ ਲਗ ਜਾਏ ਉਸਦੇ ਸਾਰੇ ਰੋਗ ਮਿਟ ਜਾਂਦੇ ਨੇ। ਇਹ ਰੋਗ ਐਸਾ ਹੈ, ਇਹ ਸਾਰੇ ਰੋਗਾਂ ਨੂੰ ਮਿਟਾ ਦਿੰਦਾ ਹੈ। ਮਨੁੱਖ ਨੂੰ ਸੁਅਸਤ ਕਰ ਦਿੰਦਾ ਹੈ। ਸਾਫ਼ ਕਿਹਾ ਗੁਰੂ ਨਾਨਕ ਦੇਵ ਜੀ ਨੇ ਆਧਿ ਰੋਗ ਹੈ, ਰੱਬ ਤੋਂ ਵਿਛੋੜਾ। ਇਹ ਜਿੰਨੇ ਚਿਰ ਤਕ ਹੈ, ਮਨੁੱਖ ਜੀਵਨ-ਭਰ ਰੋਗੀ ਹੁੰਦਾ ਰਹੇਗਾ। ਇਕ ਰੋਗ ਜਾਏਗਾ, ਦੂਸਰਾ, ਤੀਸਰਾ। ਦੂਸਰਾ ਜਾਏਗਾ ਤੀਸਰਾ, ਤੀਸਰਾ ਜਾਏਗਾ ਚੌਥਾ। ਆਧਿ ਰੋਗ ਖ਼ਤਮ ਨਹੀਂ ਹੋਏਗਾ। ਆਧਿ ਰੋਗ ਮੌਜੂਦ ਹੈ ਤੇ ਬਿਆਧਿ ਹੁੰਦੀ ਰਹੇਗੀ, ਉਪਾਧਿ ਹੁੰਦੀ ਰਹੇਗੀ, ਕੋਈ ਬਚਾਉ ਨਹੀਂ। ਇਹ ਬਾਰ ੨ ਡਾਕਟਰ ਕੋਲ ਜਾਏਗਾ, ਇਹ ਬਾਰ ੨ ਵੈਦ ਕੋਲ ਜਾਏਗਾ। ਬਾਰ ੨ ਇਸਦੇ ਨਾਲ ਹਾਦਸੇ ਹੁੰਦੇ ਰਹਿਣਗੇ। ਐਸਾ ਕਿਹੜਾ ਮਨੁੱਖ ਹੈ ਜਿਸ ਨਾਲ ਇਹ ਸਭ ਕੁਛ ਨਹੀਂ ਹੁੰਦਾ। ਅਕਸਰ ਜਦ ਮੇਰੇ ਕੋਲ ਆਉਂਦੇ ਨੇ, ਮੈਂ ਕਹਿੰਦਾ ਹਾਂ, ਗੁਰੂ ਨੂੰ ਸੁਣਾਉ ਆਪਣੀ ਗੱਲ। ਮੂਲ ਗੱਲ ਤੇ ਇਹੋ ਹੀ ਹੈ। ਜਣੇ-ਖਣੇ ਕੋਲੋਂ ਕੁਝ ਪੁਛਣ ਦੀ ਲੋੜ ਨਹੀਂ। ਜਿੰਨੇ ਚਿਰ ਤਕ ਆਧਿ ਰੋਗ ਮੌਜੂਦ ਹੈ, ਬਿਆਧਿ ਰਹੇਗਾ, ਉਪਾਧਿ ਵੀ ਰਹੇਗਾ। ਕੁਛ ਨਾ ਕੁਛ ਦੁਰਘਟਨਾਵਾਂ ਵੀ ਹੁੰਦੀਆਂ ਰਹਿਣਗੀਆਂ। ਕੁਝ ਨਾ ਕੁਝ ਐਸਾ ਹੁੰਦਾ ਰਹੇਗਾ। ਜੇ ਚੋਟ ਲਗਣੀ ਹੈ ਤੇ ਕੋਈ ਨਾ ਕੋਈ ਹਾਦਸਾ ਵੀ ਹੋ ਸਕਦਾ ਹੈ। ਇਹ ਬਿਆਧਿ, ਇਹ ਬਿਮਾਰੀਆਂ ਵੀ ਹੁੰਦੀਆਂ ਰਹਿਣਗੀਆਂ, ਉਤਨੇ ਚਿਰ ਤਕ ਜਿਤਨੇ ਚਿਰ ਤਕ ਆਧਿ ਰੋਗ ਨਹੀਂ ਮਿਟਦਾ। ਆਧਿ ਰੋਗ ਦੇ ਮਿਟਦਿਆਂ ਹੀ ਸਾਰੇ ਰੋਗ ਮਿਟ ਜਾਂਦੇ ਨੇ:-

*ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥*
*ਤਾ ਕਉ ਬਿਘਨ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥*

(ਅੰਗ ੭੧੪)

*ਆਧਿ ਬਿਆਧਿ ਉਪਾਧਿ ਸਭਿ ਨਾਸੀ...॥*
*ਜਾਲਿ ਨ ਸਾਕਹਿ ਤੀਨੇ ਤਾਪ॥*

ਇਸੇਤਰਾਂ ਹੀ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਵਾਕ ਵਿਚ ਬਿਆਨ ਪਏ ਕਰਦੇ ਨੇ। ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ (ਅਜੇ ਇਕ ਵਰ੍ਹੇ ਤੋਂ ਵੀ ਛੋਟੇ ਸਨ), ਕਿਧਰੇ ਠੰਡ ਲਗ ਗਈ। ਸੀਤ ਲਹਿਰ ਨਾਲ ਤਾਪ ਚੜ੍ਹ ਗਿਆ, ਬੁਖਾਰ ਹੋ ਗਿਆ। ਪਾਤਸ਼ਾਹ ਕੋਲ ਬੈਠੇ ਨੇ। ਗੁਰੂ ਹਰਿ ਗੋਬਿੰਦ, ਮਾਸੂਮ ਬਾਲਕ ਦੇ ਮੱਥੇ ਤੇ ਹੱਥ ਰਖਿਆ ਹੈ, ਪ੍ਰਭੂ ਦਾ ਜਪ ਜਪਿਆ ਹੈ, ਬਾਲਕ ਠੀਕ ਹੋ ਗਿਆ, ਗੁਰੂ ਸਾਹਿਬ ਫ਼ਰਮਾਉਂਦੇ ਨੇ:-

*ਤਾਪੁ ਗਵਾਇਆ ਗੁਰਿ ਪੂਰੇ॥*

ਪੂਰੇ ਗੁਰਦੇਵ ਪ੍ਰਭੂ ਨੇ ਤਾਪ ਨਾਸ ਕਰ ਦਿੱਤਾ। ਤਾਪ ਨੂੰ ਮਿਟਾ ਦਿੱਤਾ।

*ਵਾਜੇ ਅਨਹਦ ਤੂਰੇ॥*

ਅਨਹਦ ਦੀਆਂ ਸ਼ਹਿਨਾਈਆਂ ਵਜ ਪਈਆਂ। ਅਨਹਦ ਦੇ ਵਾਜੇ (ਜੋ ਬਿਨਾਂ ਚੋਟ ਦੇ) ਵਜਦੇ ਨੇ। ਢੋਲ ਹੈ ਕੋਈ ਨਹੀਂ, ਪਰ ਵਜ ਰਿਹਾ ਹੈ, ਸ਼ਹਿਨਾਈ ਤੇ ਹੈ ਕੋਈ ਨਹੀਂ ਪਰ ਵਜ ਰਹੀ ਹੈ। ਵੀਣਾ ਤੇ ਹੈ ਕੋਈ ਨਹੀਂ ਪਰ ਵਜ ਰਹੀ ਹੈ। ਇਸ ਤਰ੍ਹਾਂ ਅਨਹਦ ਦੇ ਵਾਜੇ ਅੰਦਰ ਵਜਣ ਲਗ ਪੈਂਦੇ ਨੇ।

*ਸਰਬ ਕਲਿਆਣ ਪ੍ਰਭ ਕੀਨੇ॥ ਕਰਿ ਕਿਰਪਾ ਆਪਿ ਦੀਨੇ॥*

ਪਰਮਾਤਮਾ ਨੇ ਸਾਰੇ ਕਲਿਆਣ ਕਰ ਦਿੱਤੇ, ਸਾਰੇ ਸੁਖ ਕਰ ਦਿੱਤੇ। ਸਾਰੀਆਂ ਸਮੱਸਿਆਵਾਂ ਦਾ ਹਲ ਕਰ ਦਿੱਤਾ। ਇਹ ਪਰਿਪੂਰਨ ਪਰਮਾਤਮਾ ਨੇ ਆਪ ਹੱਥ ਦੇ ਕੇ ਰਖ ਲਿਆ।

*ਬੇਦਨ ਸਤਿਗੁਰਿ ਆਪਿ ਗਵਾਈ॥*

ਬੇਦਨ=ਵੇਦਨ (ਪੀੜਾ), ਬੁਖਾਰ, ਤਾਪ, ਬਿਆਧਿ, ਇਹ ਪ੍ਰਭੂ ਨੇ ਆਪ ਦੂਰ ਕਰ ਦਿੱਤਾ ਹੈ ਕਿਉਂਕਿ ਉਹ ਆਪ ਹਿਰਦੇ ਰੂਪੀ ਘਰ ਵਿਚ ਆਣ ਵਸਿਆ ਹੈ। ਮਹਾਰਾਜ ਕਹਿੰਦੇ ਨੇ:-

*ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ॥*

(ਅੰਗ ੪੬੦)

ਹੁਣ ਪ੍ਰਭੂ ਮੇਰੇ ਘਰ ਵਿਚ ਆਇਆ ਹੈ, ਤੁਸੀਂ ਨੱਸ ਜਾਉ, ਭੱਜ ਜਾਉ। ਇਕ ਸੂਫ਼ੀ ਤੇ ਇਥੋਂ ਤਕ ਕਹਿੰਦਾ ਹੈ:-

*ਅਗਰ ਗ਼ਮ ਲਸ਼ਕਰ ਅੰਗੇਜ਼ਰ......।*

ਹੇ ਗ਼ਮ! ਤੂੰ ਪੂਰੇ ਲਉ-ਲਸ਼ਕਰ ਨਾਲ ਆਵੇਂ। ਵੈਸੇ ਗ਼ਮ ਕਦੇ ਇਕੱਲਾ ਨਹੀਂ ਆਉਂਦਾ। ਦੁੱਖ ਕਦੇ ਇਕੱਲਾ ਨਹੀਂ ਆਉਂਦਾ ਆਪਣੇ ਨਾਲ ਪੂਰੀ ਸੈਨਾ ਲੈ ਕੇ ਆਉਂਦਾ ਹੈ।

*......ਕੇ ਖ਼ੂਨ ਆਸ਼ਕਾਂ ਰੇਜ਼ਰ*

ਇਹ ਫ਼ਕੀਰ ਕਹਿੰਦਾ ਹੈ ਕਿ ਜੇ ਤੂੰ ਮੈਂ ਪ੍ਰੇਮੀ ਦਾ ਖ਼ੂਨ ਆਪਣਾ ਲਉ-ਲਸ਼ਕਰ ਲੈ ਕੇ ਕਰੇਂ।

*ਮਨੋ ਸਾਕੀ ਬੇਹਮ ਸਾਦਮ ਬਿ ਬੁਸ਼ਰਮ ਬੇ-ਸ਼ਾਦਮ ਬੁਨਿਆਦਮ।*
ਜਿਤਨੇ ਚਿਰ ਤਕ ਪਰਮਾਤਮਾ ਦੀ ਯਾਦ, ਖ਼ੁਦਾ ਦੀ ਯਾਦ ਮੇਰੇ ਕੋਲ ਹੈ, ਹੇ ਗ਼ਮ! ਮੈਂ ਤੇਰੇ ਲਸ਼ਕਰ ਦੀਆਂ ਜੜ੍ਹਾਂ ਪੁੱਟ ਕੇ ਰਖ ਦਿਆਂਗਾ। ਮੈਂ ਤੇ ਸਾਰਿਆਂ ਦੀਆਂ ਬੁਨਿਆਦਾਂ ਹਿਲਾ ਕੇ ਰਖ ਦਿਆਂਗਾ। ਗ਼ਮ ਕੀ ਹੁੰਦਾ ਹੈ, ਦੁੱਖ ਕੀ ਹੁੰਦਾ ਹੈ। ਜਿਤਨੇ ਚਿਰ ਤਕ ਮੇਰਾ ਖ਼ੁਦਾ, ਉਸ ਦੀ ਯਾਦ ਮੇਰੇ ਹਿਰਦੇ ਵਿਚ ਹੈ, ਜਿਤਨੇ ਚਿਰ ਤਕ ਉਸਦੀ ਸਿਮਰਤੀ ਚਲਦੀ ਹੈ। ਸਾਰੇ ਹੀ ਖੇਮ ਕਲਿਆਣ ਕੁਸ਼ਲ ਉਸ ਪ੍ਰਭੂ ਨੇ ਕਰ ਦਿੱਤੇ ਨੇ।

*ਸਿਖ ਸੰਤ ਸਭਿ ਸਰਸੇ ਹੋਇ ਹਰਿ ਹਰਿ ਨਾਮੁ ਧਿਆਈ॥ਰਹਾਉ॥*

ਹਰੀ ਦਾ ਨਾਮ ਜਪ ਜਪ ਕੇ ਸੰਤ ਜਨ, ਸਾਧ ਜਨ, ਆਨੰਦਤ ਹੁੰਦੇ ਨੇ। ਆਪਣੇ ਹਿਰਦਿਆਂ ਨੂੰ ਰਸ ਨਾਲ ਭਰ ਲੈਂਦੇ ਨੇ। ਹਰੇ ਭਰੇ ਹੋ ਜਾਂਦੇ ਨੇ।

*ਜੋ ਮੰਗਹਿ ਸੋ ਲੇਵਹਿ॥ ਪ੍ਰਭ ਆਪਣਿਆ ਸੰਤਾ ਦੇਵਹਿ॥*

ਇਸ ਹਾਲਤ ਦੇ ਵਿਚ ਜਦ ਖ਼ੁਦਾ ਅੰਦਰ ਬੈਠਾ ਹੈ, ਜੋ ਕਹਿੰਦਾ ਹੈ, ਹੋਈ ਜਾਂਦਾ ਹੈ। ਕਿਉਂਕਿ ਉਹ ਜੋ ਕੁਛ ਕਹਿੰਦਾ ਹੈ, ਉਹ ਖ਼ੁਦਾਈ ਮੰਗ ਹੁੰਦੀ ਹੈ। ਉਸ ਦੇ ਉੱਪਰ ਸੱਚ ਦੀ ਮੋਹਰ ਹੁੰਦੀ ਹੈ। ਉਹ ਆਪਣੇ ਭਗਤਾਂ ਨੂੰ, ਸੰਤਾਂ ਨੂੰ ਦਿੰਦਾ ਹੈ।

*ਹਰਿ ਗੋਵਿੰਦ ਪ੍ਰਭਿ ਰਾਖਿਆ॥*

ਉਸ ਪਰਿਪੂਰਨ ਪਰਮਾਤਮਾ ਨੇ ਆਪਣਾ ਹੀ ਹੱਥ ਦੇ ਕੇ ਹਰਿਗੋਬਿੰਦ ਨੂੰ ਰਖ ਲਿਆ ਹੈ, ਬਚਾ ਲਿਆ ਹੈ।

*ਜਨ ਨਾਨਕ ਸਾਚੁ ਸੁਭਾਖਿਆ॥*

ਮੈਂ ਇਹ ਸੱਚੀ ਗੱਲ ਆਖ ਰਿਹਾ ਹਾਂ, ਕਿ ਜਦੋਂ ਉਸਦੀ ਮਿਹਰ ਹੁੰਦੀ ਹੈ,

ਇਹ ਤਿੰਨੇ ਤਾਪ ਨਾਸ ਹੋ ਜਾਂਦੇ ਨੇ। ਉਸਦਾ ਚਿੰਤਨ ਚਲਦਾ ਹੈ ਤੋ ਸਾਰੇ ਰੋਗ ਮਿਟ ਜਾਂਦੇ ਨੇ।

*ਆਧਿ*

*ਬਿਆਧਿ*

*ਉਪਾਧਿ॥*

*ਜਾਲਿ ਨ ਸਾਕਹਿ ਤੀਨੇ ਤਾਪ॥*

ਗੁਰੂ ਕਿਰਪਾ ਕਰੇ ਸ਼ਬਦ ਗੁਰੂ ਦੇ ਆਸਰੇ ਸਾਰੀ ਲੋਕਾਈ ਇਹਨਾਂ ਰੋਗਾਂ ਤੋਂ ਬਚ ਸਕੇ।

*****

# ਤਨ ਦੇ ਰੋਗ ਅਤੇ ਮਨ ਦੇ ਰੋਗ

ਸੋਰਠਿ ਮਹਲਾ ੫

ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥ ੧ ॥
ਹਰਿ ਜਨਿ ਸਿਮਰਿਆ ਨਾਮ ਅਧਾਰਿ॥ ਤਾਪੁ ਉਤਾਰਿਆ
ਸਤਿਗੁਰਿ ਪੂਰੇ ਅਪਣੀ ਕਿਰਪਾ ਧਾਰਿ ॥ ਰਹਾਉ ॥ ਸਦਾ
ਅਨੰਦ ਕਰਹ ਮੇਰੇ ਪਿਆਰੇ ਹਰਿਗੋਵਿਦੁ ਗੁਰਿ ਰਾਖਿਆ॥
ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ
ਭਾਖਿਆ॥੨॥੧੮॥੪੬॥

{ਅੰਗ ੬੨੦}

ਇਸ ਤੋਂ ਪਹਿਲੇ ਵਾਲੇ ਵਾਕ ਦੀ ਤਰ੍ਹਾਂ ਇਹ ਮਹਾਂਵਾਕ ਵੀ ਜਿਵੇਂ ਇਤਿਹਾਸ ਵਿਚ ਕਵੀ ਸੰਤੋਖ ਸਿੰਘ ਕਹਿੰਦੇ ਨੇ ਕਿ ਧੰਨ ਗੁਰੂ ਅਰਜਨ ਦੇਵ ਜੀ ਨੇ ਉਸ ਵਕਤ ਉਚਾਰਨ ਕੀਤਾ ਜਦ ਬਾਲਕ ਹਰਿਗੋਬਿੰਦ ਜੀ ਮਹਾਰਾਜ ਜੀ ਨੂੰ ਤਾਪ ਚੜ੍ਹਿਆ ਹੋਇਆ ਸੀ। ਬੁਖਾਰ ਹੋ ਗਿਆ ਸੀ। ਇਸ ਤਰ੍ਹਾਂ ਦੇ ਅੱਠ ਦਸ ਸ਼ਬਦ ਹੋਣਗੇ। ਜਦ ਤਾਪ ਹੈ ਸੀ, ਬੇਨਤੀ ਦੇ ਸ਼ਬਦ, ਜਦ ਤਾਪ ਲਹਿ ਗਿਆ ਫਿਰ ਸ਼ੁਕਰਾਨੇ ਦੇ, ਬਖਸ਼ਿਸ਼ ਦੇ ਸ਼ਬਦ ਉਚਾਰਨ ਕੀਤੇ। ਇਤਨੀ ਗੱਲ ਤੇ ਸਪਸ਼ਟ ਹੈ ਕਿ ਜਿਊਂਦੇ ਜਾਗਦੇ ਮਨੁੱਖ ਦੀਆਂ ਮੂਲ ਸਮੱਸਿਆਵਾਂ ਨੇ, ਤਨ ਦੇ ਵਿਚ ਰੋਗ ਅਤੇ ਮਨ ਦੇ ਵਿਚ ਸੋਗ। ਇਹ ਦੋ ਸਮੱਸਿਆਵਾਂ ਬੜੀਆਂ ਪ੍ਰਬਲ ਨੇ। ਐਸਾ ਦੇਖਣ ਵਿਚ ਆਇਆ ਹੈ ਕਿ ਰੋਗ ਤੇ ਸੋਗ ਜੀਵਨ ਭਰ ਚਲਦੇ ਨੇ। ਜਿਸ ਨੇ ਇਹਨਾਂ ਤੋਂ ਛੁਟਕਾਰਾ ਹਾਸਲ ਕਰ ਲਿਆ, ਇਹਨਾਂ ਤੋਂ ਉੱਪਰ ਉਠ ਗਿਆ, ਉਸੇ ਨੂੰ ਅਸੀਂ ਸੰਤ ਕਹਿੰਦੇ ਹਾਂ, ਬ੍ਰਹਮ ਗਿਆਨੀ ਕਹਿੰਦੇ ਹਾਂ, ਭਗਤ ਕਹਿੰਦੇ ਹਾਂ, ਗੁਰਮੁਖ ਕਹਿੰਦੇ ਹਾਂ। ਇਹ ਖੇਲ ਬਹੁਤ ਕਠਿਨ ਹੈ। ਪਰਿਪੂਰਨ ਪਰਮਾਤਮਾ ਨੇ ਬ੍ਰਹਮੰਡ ਦੀ ਜੋ ਸੂਖਸ਼ਮ ਰਚਨਾ ਕੀਤੀ ਹੈ, ਉਹ ਪਿੰਡ ਹੈ(ਤਨ ਹੈ)। ਜਿੰਨਾ ਪਸਾਰਾ ਬ੍ਰਹਮੰਡ ਵਿਚ ਹੈ, ਸੂਖਸ਼ਮ ਰੂਪ ਵਿਚ ਇਸ ਪਿੰਡ ਵਿਚ (ਸਰੀਰ ਵਿਚ) ਹੈ। ਇਸ ਪਿੰਡ ਦੀ ਵੀ ਬੜੀ ਅਗੰਮੀ ਵਿਅਖਿਆ ਹੈ;-

*ਸੁਣਿਐ ਜੋਗ ਜੁਗਤਿ ਤਨਿ ਭੇਦ॥*

(ਜਪੁਜੀ ਸਾਹਿਬ)

ਜੋ ਪ੍ਰਭੂ ਦਾ ਨਾਮ ਸੁਣਦਾ ਰਹਿੰਦਾ ਹੈ, ਉਹ ਜੁੜ ਜਾਂਦਾ ਹੈ ਫਿਰ ਉਸ ਨੂੰ ਤਨ ਦੇ ਭੇਦਾਂ ਦਾ ਪਤਾ ਚਲ ਜਾਂਦਾ ਹੈ। ਉਸ ਨੂੰ ਆਪਣੇ ਸਰੀਰ ਦਾ ਬੋਧ ਹੋ

ਜਾਂਦਾ ਹੈ। ਤਨ ਮਨੁੱਖ ਦੇ ਕੋਲ ਹੈ ਪਰ ਤਨ ਦਾ ਬੋਧ ਨਹੀਂ। ਮਨ ਮਨੁੱਖ ਦੇ ਕੋਲ ਹੈ, ਮਨ ਦਾ ਬੋਧ ਨਹੀਂ ਹੈ। ਆਤਮਾ ਮਨੁੱਖ ਦੇ ਕੋਲ ਹੈ, ਪਰ ਆਤਮਾ ਦਾ ਬੋਧ ਨਹੀਂ ਹੈ। ਪਰਮਾਤਮਾ ਨਿਕਟ ਤੋਂ ਨਿਕਟ ਹੈ, ਕੋਲ ਹੈ ਪਰ ਪਰਮਾਤਮਾ ਦਾ ਬੋਧ ਨਹੀਂ ਹੈ। ਤਨ ਦਾ ਹੀ ਬੋਧ ਨਹੀਂ ਹੈ ਤੇ ਪਰਮਾਤਮਾ, ਇਹ ਤੇ ਲੰਬੀ ਗੱਲ ਹੈ। ਤਨ ਦਾ ਹੀ ਗਿਆਨ ਨਹੀਂ ਹੈ ਤੇ ਪਰਮਾਤਮਾ ਦਾ ਗਿਆਨ। ਇਸ ਨੂੰ ਤੇ ਫਿਰ ਕਹਿਣਾ ਪਵੇਗਾ:-

ਹਨੂਜ ਦਿੱਲੀ ਦੂਰ ਅਸਤ।

ਅਜੇ ਬਹੁਤ ਦੂਰ ਦੀ ਗੱਲ ਹੈ। ਇਹ ਸਭ ਕੁਛ ਜਿਊਂਦੇ ਜਾਗਦੇ ਮਨੁੱਖ ਨੇ ਹੀ ਸਮਝਣਾ ਹੈ ਅਤੇ ਜਾਨਣਾ ਹੈ। ਵਿਦਵਾਨ ਐਸਾ ਕਹਿੰਦੇ ਨੇ ਕਿ ਰੋਗਾਂ ਦੇ ਆਪਣੇ ੨ ਟਿਕਾਣੇ ਹੁੰਦੇ ਨੇ। ਸਾਰੇ ਰੋਗ ਇਕ ਟਿਕਾਣੇ ਤੋਂ ਪੈਦਾ ਨਹੀਂ ਹੁੰਦੇ। ਸਰੀਰ ਦੇ ਤਲ ਤੇ ਜੋ ਪ੍ਰਗਟ ਹੋਵੇ, ਜ਼ਰੂਰੀ ਨਹੀਂ ਕਿ ਉਹ ਸਰੀਰ ਦਾ ਹੀ ਰੋਗ ਹੋਵੇ। ਸਰੀਰ ਤਾਂ ਕੇਵਲ ਪੇਸ਼ ਕਰ ਦਿੰਦਾ ਹੈ, ਸਾਹਮਣੇ ਰਖ ਦਿੰਦਾ ਹੈ। ਵਿਦਵਾਨਾਂ ਨੇ ਇਸ ਹਿਸਾਬ ਨਾਲ ਸਰੀਰ ਦੀਆਂ ਪੰਜ ਪਰਤਾਂ ਮੰਨੀਆਂ ਨੇ। ਪੰਜਾਂ ਨੂੰ ਨਾਮ ਦਿੱਤੇ ਨੇ ਯਾ ਇੰਝ ਕਹਿ ਲਈਏ ਸਰੀਰ ਪੰਜ ਨੇ। ਉੱਪਰ ਦਾ ਜੋ ਢਾਂਚਾ ਹੈ ਜਿਸ ਨੂੰ ਅਸੀਂ ਅੱਖਾਂ ਨਾਲ ਵੇਖ ਸਕਦੇ ਹਾਂ। ਇਸ ਨੂੰ ਅੰਨਮਈ ਕੋਸ਼ ਕਹਿੰਦੇ ਨੇ ਔਰ ਇਹ ਚਲਦਾ ਹੈ ਅੰਨ ਪਾਣੀ ਨਾਲ:-

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*

(ਅੰਗ ੧੩੮੩)

ਇਹ ਅੰਨ ਪਾਣੀ ਦਾ ਪੁਤਲਾ ਹੈ। ਇਸ ਸਰੀਰ ਨੂੰ ਅੰਨ ਪਾਣੀ ਬਾਹਰੋਂ ਮਿਲੇਗਾ। ਅੰਨ ਠੀਕ ਨਹੀਂ, ਪਾਣੀ ਠੀਕ ਨਹੀਂ ਤੇ ਫਿਰ ਇਹ ਜਿਹੜਾ ਅੰਨਮਈ ਕੋਸ਼ ਹੈ, ਰੋਗੀ ਹੋ ਸਕਦਾ ਹੈ। ਇਸ ਰੋਗ ਦੀ ਕੋਈ ਬਹੁਤੀ ਗਹਿਰਾਈ ਨਹੀਂ ਹੋਵੇਗੀ। ਇਹ ਸਰੀਰ ਦੇ ਉੱਪਰ ੨ ਹੈ। ਰੋਗ ਪਾਣੀ ਤੋਂ ਆ ਗਿਆ ਹੈ ਜਾਂ ਰੋਗ ਅੰਨ ਤੋਂ ਆ ਗਿਆ ਹੈ :-

*ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ॥*
*ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥*

(ਕਬਿਤ ੫੪੯/੨)

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ ਕਿਧਰੇ ਦਾ ਜਲ ਪਾਨ ਕਰਦਿਆਂ ਮਨੁੱਖ ਦੀ ਕਾਇਆ ਤੰਦਰੁਸਤ ਰਹਿੰਦੀ ਹੈ, ਨਰੋਈ ਰਹਿੰਦੀ ਹੈ। ਕਿਧਰੇ ਜਲ ਪਾਨ ਕੀਤਿਆਂ ਭਿਅੰਕਰ ਰੋਗ ਪੈਦਾ ਹੋ ਜਾਂਦੇ ਨੇ। ਉਹ ਰੋਗ ਜਲ ਪਾਨ ਤੋਂ ਹੋਏ ਨੇ। ਇਸ ਵਾਸਤੇ ਪੁਰਾਣੇ ਵੈਦ ਆਚਾਰੀਆ ਦੇਖਦੇ ਸਨ, ਜਦ ਔਸ਼ਧੀ ਨਾਲ, ਦਵਾਈਆਂ ਦੇ ਨਾਲ ਰੋਗ ਦੂਰ ਨਹੀਂ ਹੋਇਆ। ਉਸ ਮਨੁੱਖ ਨੂੰ ਕਹਿੰਦੇ ਸਨ ਕਿ ਤੂੰ ਹਵਾ ਪਾਣੀ ਬਦਲ ਲੈ।

ਕਿਉਂਕਿ ਮੇਰਾ ਵੀ ਦੇਸਾਂ ਬਦੇਸਾਂ ਦਾ ਭਰਮਣ ਹੈ, ਮੇਰਾ ਵੀ ਸਰੀਰ ਦਸ ਦਿੰਦਾ ਹੈ ਕਿ ਇਥੋਂ ਦਾ ਪਾਣੀ ਮੈਨੂੰ ਮਾਫ਼ਕ ਨਹੀਂ। ਕਈਆਂ ਸ਼ਹਿਰਾਂ ਦਾ ਮੈਨੂੰ ਇਸ ਤਰ੍ਹਾਂ ਤਜ਼ਰਬਾ ਹੋਇਆ ਹੈ, ਤੇ ਫਿਰ ਮੈਨੂੰ ਭਾਈ ਸਾਹਿਬ ਦੀ ਪੰਗਤੀ

ਯਾਦ ਆਉਂਦੀ ਹੈ:-

*ਕਾਹੂ ਜਲ ਪਾਨ ਕੀਏ......॥*

ਕਿਸੇ ਜਲ ਵਾਯੂ ਵਿਚ ਕੋਈ ਦੇਹੀ ਸੁਅਸਤ ਰਹਿੰਦੀ ਹੈ, ਠੀਕ ਰਹਿੰਦੀ ਹੈ। ਓਹੀ ਦੇਹੀ ਕਿਤੇ ਠੀਕ ਨਹੀਂ ਰਹਿੰਦੀ। ਕਾਰਣ? ਹਰ ਇਕ ਦੀ ਦੇਹੀ, ਹਰ ਇਕ ਦਾ ਸਰੀਰ ਅਲਗ ੨ ਹੈ। ਇਹ ਜਿਹੜਾ ਉੱਪਰ ਦਾ ਸਰੀਰ ਹੈ, ਅੰਨਮਈ ਕੋਸ਼ ਹੈ,ਇਹ ਅੰਨ ਪਾਣੀ ਦੇ ਆਸਰੇ ਤੇ ਚਲਦਾ ਹੈ। ਅਗਰ ਇਸ ਵਿਚ ਕੋਈ ਰੋਗ ਹੈ ਤੋ ਅੰਨ ਪਾਣੀ ਕਰਕੇ ਹੀ ਹੈ, ਹੋਰ ਕੋਈ ਕਾਰਣ ਨਹੀਂ। ਅੰਨਮਈ ਕੋਸ਼ ਦਾ ਰੋਗੀ ਹੋਣਾ, ਅੰਨ ਪਾਣੀ ਦਾ ਦੋਸ਼ੀ ਹੋਣਾ ਹੈ। ਦੂਸ਼ਿਤ ਅੰਨ ਪਾਣੀ ਨਾਲ, ਤਨ ਦੇ ਤਲ ਤੇ, ਅੰਨਮਈ ਕੋਸ਼ ਦੇ ਤਲ ਤੇ ਰੋਗ ਪੈਦਾ ਹੁੰਦੇ ਨੇ ਅਤੇ ਹੁੰਦੇ ਰਹਿਣਗੇ। ਪ੍ਰਾਚੀਨ ਕਾਲ ਤੋਂ ਹੀ ਮਨੁੱਖ ਨੂੰ ਇਹ ਸਮਝ ਆਈ ਸੀ। ਇਸ ਕਰਕੇ ਪਾਣੀ ਨੂੰ ਫਟਕੜੀ ਨਾਲ ਸਾਫ਼ ਕਰਦਾ ਸੀ। ਹੋਰ ਤਰ੍ਹਾਂ ੨ ਦੇ ਤਰੀਕਿਆਂ ਨਾਲ ਪਾਣੀ ਨੂੰ ਸਾਫ਼ ਕਰਦਾ ਸੀ, ਜਿਵੇਂ ਉਬਾਲ ਕੇ, ਛਾਣ ਕੇ, ਮਿੱਟੀ ਦੇ ਮਟਕਿਆਂ ਵਿਚ ਰਖ ਕੇ, ਉਸ ਨੂੰ ਠੰਡਾ ਕਰਕੇ ਫਿਰ ਪੀਂਦਾ ਸੀ। ਇਤਨਾ ਤੇ ਕਰਨਾ ਹੀ ਪੈਂਦਾ ਸੀ। ਜਿਵੇਂ ਕਣਕ ਪਿਸਵਾਉਣੀ ਹੈ, ਉਸ ਵਿਚੋਂ ਮਿੱਟੀ ਕਢਣੀ, ਕੰਕਰ ਰੋੜੇ ਕਢਣੇ ਹੀ ਪੈਂਦੇ ਸਨ। ਪਾਣੀ ਵਿਚੋਂ ਵੀ ਦੂਸ਼ਿਤ ਅੰਗ ਤੇ ਕਢਣਾ ਹੀ ਪੈਂਦਾ ਹੈ। ਕਣਕ ਵਿਚੋਂ ਉਹ ਰੋੜੇ ਪੱਥਰ ਨਾ ਕਢੋ, ਪਾਣੀ ਵਿਚੋਂ ਉਹ ਦੂਸ਼ਿਤ ਅੰਗ ਨਾ ਕਢੋ, ਇਹ ਅੰਨਮਈ ਕੋਸ਼ ਦੂਸ਼ਿਤ ਹੋ ਜਾਏਗਾ, ਰੋਗੀ ਹੋ ਜਾਏਗਾ। ਲੇਕਿਨ ਤਨ ਦੇ ਤਲ ਤੇ ਅਗਰ ਕੋਈ ਰੋਗ ਹੋ ਗਿਆ ਹੈ, ਜ਼ਰੂਰੀ ਨਹੀਂ ਕਿ ਉਹ ਰੋਗ ਅੰਨਮਈ ਕੋਸ਼ ਦਾ ਹੋਵੇ। ਹੋ ਸਕਦਾ ਹੈ ਉਸ ਰੋਗ ਦੀਆਂ ਜੜ੍ਹਾਂ ਗਹਿਰੀਆਂ ਹੋਵਣ, ਦੂਜੇ ਸਰੀਰ ਵਿਚ ਹੋਣ।

ਦੂਜਾ ਸਰੀਰ ਹੈ ਪ੍ਰਾਣਮਈ ਕੋਸ਼। ਇਸ ਨੂੰ ਵੀ ਖ਼ੁਰਾਕ, ਹਵਾ ਪਵਨ ਬਾਹਰੋਂ ਮਿਲਦੀ ਹੈ। ਮੇਰੇ ਪੜ੍ਹਨ ਵਿਚ ਆਇਆ ਹੈ ਕਿ ਦੁਨੀਆਂ ਦੇ ਜੋ ਵੱਡੇ ੨ ਸ਼ਹਿਰ ਨੇ, ਜੈਸੇ ਅਮਰੀਕਾ ਦਾ ਨਿਊਯਾਰਕ, ਜਪਾਨ ਦਾ ਟੋਕੀਓ, ਭਾਰਤ ਦੇ ਸ਼ਹਿਰ ਜਿਵੇਂ ਕਲਕਤਾ, ਮੁੰਮਬਈ। ਇਸੇ ਤਰ੍ਹਾਂ ਹੋਰ ਮੁਲਕਾਂ ਦੇ ਵੀ। ਸਾਇੰਟਿਸਟ ਕਹਿੰਦੇ ਨੇ ਇਹਨਾਂ ਦੀ ਹਵਾ ਇਤਨੀ ਦੂਸ਼ਿਤ ਹੈ ਕਿ ਅਸੀਂ ਹੈਰਾਨ ਹਾਂ ਕਿ ਉਥੋਂ ਦਾ ਮਨੁੱਖ ਜ਼ਿੰਦਾ ਕਿਸ ਤਰ੍ਹਾਂ ਹੈ। ਐਸੇ ਮਨੁੱਖਾਂ ਦਾ ਪ੍ਰਾਣਮਈ ਕੋਸ਼ ਰੋਗੀ ਹੋ ਸਕਦਾ ਹੈ। ਦਮਾ ਹੋ ਸਕਦਾ ਹੈ। ਦਮਾ ਪ੍ਰਾਣਮਈ ਕੋਸ਼ ਦਾ ਰੋਗ ਹੈ, ਸਰੀਰਕ ਰੋਗ ਨਹੀਂ ਹੈ। ਅੰਨਮਈ ਕੋਸ਼ ਦਾ ਰੋਗ ਨਹੀਂ ਹੈ। ਉਸ ਦੀਆਂ ਜੜ੍ਹਾਂ ਗਹਿਰੀਆਂ ਨੇ। ਇਸ ਤਰ੍ਹਾਂ ਦੇ ਕਈ ਹੋਰ ਦੋਸ਼, ਜੋ ਪ੍ਰਾਣਮਈ ਕੋਸ਼ ਦੇ ਨੇ, ਅੰਨਮਈ ਕੋਸ਼ ਦੇ ਨਹੀਂ। ਅਗਰ ਵੈਦ ਸਿਆਣਾ ਨਹੀਂ ਹੈ ਅਤੇ ਉਸ ਰੋਗ ਨੂੰ ਉਹ ਸਿਰਫ ਅੰਨਮਈ ਕੋਸ਼ ਦੇ ਤਲ ਤੇ ਮੰਨ ਰਿਹਾ ਹੈ, ਇਹ ਇਹਨਾਂ ਦਵਾਈਆਂ ਨਾਲ ਠੀਕ ਨਹੀਂ ਹੋਵੇਗਾ। ਕਿਉਂਕਿ ਉਸ ਦੀ ਦਵਾਈ ਸਿਰਫ ਅੰਨਮਈ ਕੋਸ਼ ਦੇ ਤਲ ਦੇ ਰੋਗ ਤੇ ਕੰਮ ਕਰਦੀ ਹੈ। ਪ੍ਰਾਣਮਈ ਕੋਸ਼ ਦੇ ਤਲ ਤੇ ਕੰਮ ਹੀ ਨਹੀਂ ਕਰਦੀ। ਸਹਿਜੇ ੨ ਜਿਹੜੀਆਂ ਗੱਲਾਂ ਹਜ਼ਾਰਾਂ ਸਾਲ ਪਹਿਲੇ ਸੰਤ ਜਨਾਂ, ਰਿਸ਼ੀਆਂ ਮੁਨੀਆਂ ਨੇ ਕਹੀਆਂ, ਗੁਰਬਾਣੀ ਨੇ ਆਖੀ ਅੱਜ ਹੌਲੀ ੨ ਸਾਇੰਸ ਉਸ ਨੂੰ ਕਬੂਲ ਕਰ ਰਹੀ ਹੈ, ਮੰਨ ਰਹੀ ਹੈ। ਡਾਕਟਰ ਕਹਿੰਦੇ ਨੇ ਇਕੋ ਤਰ੍ਹਾਂ ਦਾ ਰੋਗ ਅਤੇ ਅੱਠ ਦਸ ਮਰੀਜ਼ ਨੇ, ਇਕੋ ਤਰ੍ਹਾਂ ਦੀ ਦਵਾਈ ਸਾਰੇ

ਮਰੀਜ਼ਾਂ ਨੂੰ ਦਿੰਦੇ ਹਾਂ। ਹਸਪਤਾਲ ਦੇ ਵਿਚ ਇਕੋ ਤਰ੍ਹਾਂ ਦਾ ਖਾਣਾ, ਇਕੋ ਤਰ੍ਹਾਂ ਦਾ ਪਰਹੇਜ਼, ਇਕੋ ਤਰ੍ਹਾਂ ਦੀ ਔਸ਼ਧੀ ਦੇ ਰਹੇ ਹਾਂ । ਦੋ ਠੀਕ ਹੋ ਜਾਂਦੇ ਨੇ, ਬਾਕੀ ਨਹੀਂ। ਚਾਰ ਠੀਕ ਹੋ ਜਾਂਦੇ ਨੇ ਬਾਕੀ ਨਹੀਂ। ਉਹਨਾਂ ਨੂੰ ਲੰਬਾ ਸਮਾਂ ਲਗ ਜਾਂਦਾ ਹੈ। ਇਸ ਕਰਕੇ ਵਿਗਿਆਨਿਕ ਸੋਚਣ ਤੇ ਮਜ਼ਬੂਰ ਹੋ ਗਏ। ਬਈ ਖਾਨ ਪਾਨ ਵੀ ਇਕੋ ਦਿੱਤਾ ਹੈ, ਪਰਹੇਜ਼ ਵੀ ਇਕੋ, ਦਵਾਈ ਵੀ ਇਕੋ। ਕੁਝ ਠੀਕ ਹੋ ਗਏ ਅਤੇ ਕੁਝ ਨਹੀਂ। ਉਹ ਮੰਨਦੇ ਨੇ ਕਿ ਜਿੰਨਾਂ ਨੂੰ ਅਸੀਂ ਸਰੀਰਕ ਰੋਗ ਮੰਨ ਲਿਆ ਹੈ, ਅੰਨਮਈ ਕੋਸ਼ ਦਾ ਰੋਗ ਮੰਨ ਲਿਆ ਹੈ, ਸ਼ਾਇਦ ਇਸ ਦੀਆਂ ਜੜ੍ਹਾਂ ਗਹਿਰੀਆਂ ਨੇ। ਸ਼ਾਇਦ ਇਕ ਜੈਸਾ ਰੋਗ ਜਾਂ ਰੋਗੀ ਨਹੀਂ ਹਨ। ਐਸੀ ਸੋਚਣੀ ਦਾ ਜਨਮ ਹੋ ਗਿਆ ਹੈ। ਅਮਰੀਕਾ ਦੇ ਇਕ ਸ਼ਹਿਰ ਵਿਚ ਕੋਈ ਇਕ ਹਫ਼ਤਾ ਮੈਂ ਰੋਗ ਸੋਗ ਤੇ ਬੋਲਿਆ। ਕਿਉਂਕਿ ਮੈਨੂੰ ਪ੍ਰਕਰਣ ਹੀ ਇਹੋ ਦਿੱਤਾ ਗਿਆ ਸੀ, ਬਈ ਅਸੀਂ ਇਸ ਤੇ ਕੁਝ ਲਿਖਣਾ ਵੀ ਹੈ। ਮੈਂ ਫਿਰ ਇਹ ਪੰਗਤੀ ਆਧਾਰ ਬਣਾਈ:-

*ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥*

(ਅੰਗ ੭੧੧)

ਜੋ ਹਰੀ ਦਾ ਜਨ ਹੈ, ਇਹ ਸਭ ਕੁਛ ਉਸ ਦੇ ਨੇੜੇ ਨਹੀਂ ਜਾਂਦਾ। ਦੋ ਚਾਰ ਚੋਟੀ ਦੇ ਡਾਕਟਰ ਕਬੂਲ ਕਰ ਗਏ, ਬਈ ਜੋ ਗੁਰਬਾਣੀ ਕਹਿੰਦੀ ਹੈ ਠੀਕ ਹੈ। ਭਾਰਤ ਦੇ ਪ੍ਰਾਚੀਨ ਰਿਸ਼ੀ ਮੁਨੀ ਜੋ ਕਹਿੰਦੇ ਨੇ, ਹੁਣ ਸਾਡੀ ਸੋਚਣੀ ਇਹ ਕੰਮ ਕਰਨ ਲਗ ਪਈ ਹੈ। ਪਹਿਲੇ ਤੇ ਨਹੀਂ ਪਰ ਹੁਣ ਕਰ ਰਹੀ ਹੈ। ਇਸ ਤੋਂ ਮੈਂ ਅੰਦਾਜ਼ਾ ਲਾਉਂਦਾ ਹਾਂ ਕਿ ਸਹਿਜੇ ੨ ਵਿਗਿਆਨ ਵੀ ਗਿਆਨ ਦੇ ਨੇੜੇ ਆ ਰਿਹਾ ਹੈ। ਸਹਿਜੇ ਸਹਿਜੇ ਸਾਇੰਸ ਵੀ ਧਰਮ ਦੇ ਨੇੜੇ ਆ ਰਹੀ ਹੈ।

ਕੁਛ ਰੋਗ ਇਸ ਦੂਜੇ ਸਰੀਰ ਦੇ ਹੁੰਦੇ ਨੇ, ਪਹਿਲੇ ਸਰੀਰ ਦੇ ਨਹੀਂ। ਦੂਜਾ ਸਰੀਰ ਰੋਗੀ ਹੋਵੇਗਾ ਅਗਰ ਬਾਹਰ ਹਵਾ ਦੂਸ਼ਿਤ ਹੈ, ਪਾਣੀ ਦੂਸ਼ਿਤ ਹੈ, ਭੋਜਨ ਦੂਸ਼ਿਤ ਹੈ, ਇਹ ਅੰਨਮਈ ਕੋਸ਼ ਰੋਗੀ ਹੋ ਜਾਏਗਾ। ਆਮਤੌਰ ਤੇ ਕਹਿ ਦਿੱਤਾ ਜਾਂਦਾ ਹੈ, ਇਹ ਜਿਹੜਾ ਰੋਗ ਹੋਇਆ ਹੈ, ਫੂਡ (Food) ਕਰਕੇ ਹੋਇਆ ਹੈ। ਫੂਡ ਪੋਆਇਜ਼ਨਿੰਗ (Food poisoning) ਹੋ ਗਈ ਹੈ। ਖਾਣਾ ਪੀਣਾ ਜ਼ਹਿਰ ਬਣ ਗਿਆ ਹੈ। ਇਹ ਤੇ ਖਾਣੇ ਤੋਂ ਹੋਇਆ ਹੈ। ਐਸੇ ਰੋਗ ਦੀ ਜੜ੍ਹ ਕੋਈ ਬਹੁਤੀ ਗਹਿਰੀ ਨਹੀਂ ਹੁੰਦੀ। ਅੰਨ ਪਾਣੀ ਠੀਕ ਕਰਦਿਆਂ ਅੰਨਮਈ ਕੋਸ਼ ਠੀਕ ਹੋ ਜਾਏਗਾ। ਬਾਹਰ ਦੀ ਵਾਯੂ ਠੀਕ ਕਰਦਿਆਂ, ਬਾਹਰ ਘੁੰਮਣਾ ਫਿਰਨਾ, ਖੁੱਲੀ ਹਵਾ ਵਿਚ ਰਹਿਣਾ। ਦੂਸ਼ਿਤ ਹਵਾ ਤੋਂ ਕੁਝ ਸਮੇਂ ਲਈ ਆਪਣੇ ਆਪ ਨੂੰ ਬਾਹਰ ਰਖਣਾ। ਇਹ ਪ੍ਰਾਣਮਈ ਕੋਸ਼ ਦੇ ਰੋਗ ਵੀ ਦੂਰ ਹੋ ਸਕਦੇ ਨੇ।

ਮੈਂ ਆਪਣੀ ਜ਼ਿੰਦਗੀ ਵਿਚ ਐਸਾ ਦੇਖਿਆ ਹੈ, ਗਿਆਨੀ ਬਲਵੰਤ ਸਿੰਘ ਜੀ ਹੁਣ ਤੇ ਗੁਜ਼ਰ ਗਏ ਨੇ। ਇਹ ਮਲੇਸ਼ੀਆ ਵਿਚ ਗ੍ਰੰਥੀ ਸਿੰਘ ਸਨ, ਬੜੇ ਗੁਣੀ ਜਨ ਸਨ। ਕਲਾਸੀਕਲ (Classical) ਸੰਗੀਤ ਦੇ ਵੀ ਮਾਹਿਰ ਸਨ। ਸ਼ਾਮੀ ਕਥਾ ਵੀ ਕਰਦੇ ਸਨ, ਸਵੇਰੇ ਕੀਰਤਨ ਵੀ ਕਰਦੇ ਸਨ। ਰੋਗੀ ਹੋ ਗਏ। ਰੋਗ ਕੀ ਜਿਸਮ ਤੇ ਵੱਡੇ ੨ ਫੋੜੇ ਨਿਕਲ ਆਏ। ਤਿੰਨ ਸਾਲ ਇਲਾਜ ਚਲਦਾ ਰਿਹਾ, ਠੀਕ ਨਹੀਂ ਹੋਏ। ਉਹਨਾਂ ਦਾ ਖ਼ੂਨ ਟੈਸਟ (Test) ਕਰਵਾਉਣ ਲਈ ਅਮਰੀਕਾ ਲੈਬਾਰੇਟਰੀ (Laboratory) ਵਿਚ ਭੇਜਿਆ ਗਿਆ ਪਰ ਕੋਈ ਤਤ

ਸਾਹਮਣੇ ਨਹੀਂ ਆਇਆ। ਡਾਕਟਰ ਖ਼ੁਦ ਹੈਰਾਨ ਸਨ। ਕੋਈ ਦਵਾਈ ਕੰਮ ਨਹੀਂ ਸੀ ਕਰਦੀ ਅਤੇ ਫੋੜੇ ਜਿਉਂ ਦੇ ਤਿਉਂ ਮੌਜੂਦ। ਰਾਤ ਨੂੰ ਉਹਨਾਂ ਫੋੜਿਆਂ ਵਿਚ ਪੀੜਾ ਹੋਵੇ, ਦਿਨ ਨੂੰ ਨਾ ਹੋਵੇ। ਵਿਚਾਰੇ ਵਾਸਤੇ ਰਾਤ ਨੂੰ ਸੌਣਾ ਬੜਾ ਔਖਾ। ਸੌਂਦੇ ਸਨ ਇਕ ਆਰਾਮ ਕੁਰਸੀ ਤੇ। ਪਲੰਘ ਤੇ ਲੇਟ ਨਹੀਂ ਸਨ ਸਕਦੇ ਕਿਉਂਕਿ ਪਿੱਠ ਤੇ ਵੀ ਫੋੜੇ ਨਿਕਲੇ ਹੋਏ ਸਨ ਔਰ ਉਹ ਦੁਖਦੇ ਸਨ। ਬੜੀ ਭਾਰੀ ਸਮੱਸਿਆ। ਤਿੰਨ ਸਾਲਾਂ ਬਾਅਦ ਉਥੇ ਕਿਧਰੇ ਨਿਰਮਲੇ ਮਹਾਂਪੁਰਖ ਕਥਾ ਕਰਨ ਵਾਸਤੇ ਗਏ। ਉਹਨਾਂ ਨੇ ਗਿਆਨੀ ਬਲਵੰਤ ਸਿੰਘ ਜੀ ਨੂੰ ਕਿਹਾ ਕਿ ਮੈਨੂੰ ਦਸੋ ਕਿ ਤੁਹਾਡਾ ਜਮਪਲ ਕਿਥੋਂ ਦਾ ਹੈ। ਉਹ ਕਹਿਣ ਲਗੇ ਫਿਰੋਜ਼ਪੁਰ ਦਾ। ਕਿਤਨੇ ਚਿਰ ਤਕ ਉਥੇ ਰਹੇ ਹੋ? ਜਵਾਨੀ ਤਕ ਉਥੇ ਰਿਹਾ ਹਾਂ, ਹੁਣ ਤਕਰੀਬਨ ਸੱਠਾਂ ਦਾ ਹਾਂ। ਉਹ ਮਹਾਂਪੁਰਖ ਕਹਿਣ ਲਗੇ ਕਿ ਜੇ ਮੇਰੀ ਮੰਨੋ ਤੇ ਐਨਾ ਤਜ਼ਰਬਾ ਕਰ ਲਉ ਕਿ ਮਹੀਨੇ ਕੁ ਵਾਸਤੇ ਛੁਟੀ ਲੈ ਕੇ ਫਿਰੋਜ਼ਪੁਰ ਚਲੇ ਜਾਉ ਅਤੇ ਉਥੇ ਔਸ਼ਧੀ ਕੋਈ ਨਾ ਲੈਣੀ। ਕੋਈ ਇਲਾਜ ਨਾ ਕਰਾਉਣਾ। ਕਿਸੇ ਵੀ ਡਾਕਟਰ ਨੂੰ ਨਾ ਦਿਖਾਉਣਾ। ਮੈਂ ਵਾਪਸ ਆਉਣਾ ਸੀ, ਉਹ ਮੇਰੇ ਨਾਲ ਹੀ ਆਏ ਕਿਉਂਕਿ ਕੋਈ ਸਾਥੀ ਚਾਹੀਦਾ ਸੀ। ਮੈਂ ਕਿਹਾ ਕਿ ਤੁਹਾਨੂੰ ਮੈਂ ਫਿਰੋਜ਼ਪੁਰ ਪਹੁੰਚਾ ਦਿਆਂਗਾ ਪਰ ਉਹਨਾਂ ਦੇ ਸੰਨਬੰਧੀ ਏਅਰਪੋਰਟ (Airport) ਤੇ ਲੈਣ ਵਾਸਤੇ ਆ ਗਏ। ਮੈਨੂੰ ਕਹਿਣ ਲਗੇ ਕਿ ਤੁਸੀਂ ਖੇਚਲ ਨਾ ਕਰੋ। ਆਪ ਪੜ੍ਹ ਕੇ ਹੈਰਾਨ ਹੋਵੋਗੇ ਕਿ ਉਹ ੪੦ ਦਿਨਾਂ ਵਿਚ ਠੀਕ ਹੋ ਗਏ। ਉਹਨਾਂ ਦੇ ਸਾਰੇ ਫੋੜੇ ਖ਼ਤਮ ਹੋ ਗਏ। ਗੁਰਦਵਾਰੇ ਸੀਸ ਗੰਜ ਸਾਹਿਬ, ਦਿੱਲੀ ਮੈਂ ਕਥਾ ਕਰ ਰਿਹਾ ਸੀ। ਉਹ ਆਏ, ਮੱਥਾ ਟੇਕ ਰਹੇ ਸਨ ਕਿ ਮੈਂ ਪਹਚਾਨ ਲਿਆ। ਬਾਅਦ ਵਿਚ ਮਿਲੇ ਮੈਂ ਕਿਹਾ ਗਿਆਨੀ ਬਲਵੰਤ ਸਿੰਘ ਜੀ ਨਵੇਂ-ਨਿਰੋਏ ਲਗ ਰਹੇ ਹੋ, ਬਿਲਕੁਲ ਠੀਕ। ਉਹ ਕਹਿਣ ਲਗੇ ਉਹਨਾਂ ਨੇ ਕੋਈ ਇਲਾਜ ਨਹੀਂ ਕਰਾਇਆ। ਫਿਰ ਭਾਈ ਗੁਰਦਾਸ ਜੀ ਦੀ ਪੰਗਤੀ ਬਾਰ ੨ ਯਾਦ ਆਈ:-

*ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ॥*
*ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥*

ਕਿਧਰੇ ਦਾ ਜਲ ਪਾਨ ਸਰੀਰ ਨੂੰ ਸਵਸਥ ਰਖਦਾ ਹੈ, ਕਿਧਰੇ ਦਾ ਪਾਣੀ ਰੋਗ ਪੈਦਾ ਕਰਦਾ ਹੈ। ਮੈਂ ਉਹਨਾਂ ਨੂੰ ਕਿਹਾ ਕਿ ਗਿਆਨੀ ਜੀ ਤੁਸੀਂ ਹੁਣ ਮਲੇਸ਼ੀਆ ਨਾ ਜਾਉ, ਉਥੋਂ ਦਾ ਪਾਣੀ ਤੁਹਾਨੂੰ ਮਾਫ਼ਕ ਨਹੀਂ ਹੈ ਯਾ ਫਿਰ ਤੁਸੀਂ ਸ਼ਹਿਰ ਬਦਲ ਲਉ, ਪਰ ਉਹ ਚਲੇ ਗਏ। ਆਪ ਪੜ੍ਹ ਕੇ ਹੈਰਾਨ ਹੋਵੋਗੇ ਕਿ ਡੇਢ ਮਹੀਨੇ ਬਾਅਦ ਉਹ ਫੋੜੇ ਫਿਰ ਹੋ ਗਏ। ਇਹ ਸਿਲਸਿਲਾ ਤੇ ਮੈਂ ਅੱਖੀਂ ਦੇਖਿਆ ਹੈ। ਅਖੀਰ ਉਹਨਾਂ ਨੂੰ ਮਲੇਸ਼ੀਆ ਛੱਡਣਾ ਹੀ ਪਿਆ। ਉਹਨਾਂ ਨੂੰ ਇਹ ਗੱਲ ਦ੍ਰਿੜ ਹੋ ਗਈ ਕਿ ਉਥੋਂ ਦਾ ਜਲ ਪਾਣੀ ਉਹਨਾਂ ਦੇ ਸਰੀਰ ਨੂੰ ਮਾਫ਼ਕ ਨਹੀਂ ਹੈ। ਜਲ ਪਾਨ ਦੇ ਠੀਕ ਕਰਦਿਆਂ ਹੀ ਅੰਨਮਈ ਕੋਸ਼ ਦੇ ਰੋਗ ਦੂਰ ਹੋ ਜਾਂਦੇ ਨੇ।

ਪ੍ਰਾਣਮਈ ਕੋਸ਼--ਕੁਛ ਰੋਗ ਐਸੇ ਨੇ, ਜਿਨ੍ਹਾਂ ਦੀਆਂ ਜੜ੍ਹਾਂ ਅੰਨਮਈ ਕੋਸ਼ ਵਿਚ ਨਹੀਂ ਹਨ ਬਲਕਿ ਪ੍ਰਾਣਮਈ ਕੋਸ਼ ਵਿਚ ਹਨ। ਉਹ ਅੰਨ ਪਾਣੀ ਠੀਕ ਕਰਦਿਆਂ ਵੀ ਠੀਕ ਨਹੀਂ ਹੋਣਗੇ। ਕਿਤਨਾ ਵੀ ਪਰਹੇਜ਼ ਕਿਉਂ ਨਾ ਰਖ

ਲੈਣ ਠੀਕ ਨਹੀਂ ਹੋਣਗੇ, ਹਵਾ ਬਦਲਨੀ ਪਵੇਗੀ। ਹਵਾ ਪਾਣੀ ਬਦਲ ਲਉ। ਕਹਿੰਦੇ ਨੇ ਕਿਧਰੇ ਹਵਾ ਬਦਲਨੀ ਪਵੇਗੀ ਅਤੇ ਕਿਧਰੇ ਪਾਣੀ ਬਦਲਨਾ ਪਵੇਗਾ। ਇਸ ਵਾਸਤੇ ਕਈ ਵਾਰ ਰੋਗੀ ਨੂੰ ਕਹਿ ਦਿੱਤਾ ਜਾਂਦਾ ਹੈ ਕਿ ਕਦੇ ੨ ਬਾਹਰ ਨਿਕਲ ਜਾਇਆ ਕਰ, ਪਾਰਕ ਵਿਚ, ਖੇਤਾਂ ਵਿਚ। ਅਸਲ ਵਿਚ ਮਨੁੱਖ ਦਾ ਸੰਬੰਧ ਪ੍ਰਕਿਰਤੀ ਨਾਲੋਂ ਟੁੱਟਦਾ ਜਾ ਰਿਹਾ ਹੈ।

ਦੋ ਸਾਲ ਪਹਿਲੇ ਇੰਗਲੈਂਡ ਦੇ ਹਾਈ ਸਕੂਲ ਵਿਚ ਸਾਰੇ ਬੱਚਿਆਂ ਕੋਲੋਂ ਪੁਛਿਆ ਗਿਆ ਕਿ ਤੁਸੀਂ ਗਊ, ਊਠ ਜਾਂ ਹਾਥੀ ਦੇਖਿਆ ਹੈ। ਪਤਾ ਹੈ ਕੀ ਹੋਇਆ? ੯੦ ਫ਼ੀ ਸਦੀ ਬੱਚਿਆਂ ਨੇ ਕਿਹਾ ਕਿ ਸਾਨੂੰ ਪਤਾ ਨਹੀਂ ਗਊ ਕੀ ਹੁੰਦੀ ਹੈ। ਸ਼ਹਿਰੀ ਜ਼ਿੰਦਗੀ, ਉਚੀਆਂ ੨ ਬਿਲਡਿੰਗਾਂ, ਸੜਕਾਂ, ਕਾਰਾਂ, ਮੋਟਰਾਂ ਅਤੇ ਰੇਲਾਂ ਇਹਨਾਂ ਦਾ ਤੇ ਪਤਾ ਹੈ ਪਰ ਗਊ ਦਾ ਕੋਈ ਪਤਾ ਨਹੀਂ। ਪ੍ਰਕਿਰਤੀ ਨਾਲੋਂ ਮਨੁੱਖ ਦਾ ਸੰਬੰਧ ਟੁੱਟਦਾ ਜਾ ਰਿਹਾ ਹੈ। ਆਪਣੀਆਂ ਬਣਾਈਆਂ ਹੋਈਆਂ ਚੀਜ਼ਾਂ ਨਾਲ ਸੰਬੰਧ ਜੁੜਦਾ ਜਾ ਰਿਹਾ ਹੈ, ਜਦ ਕਿ ਪ੍ਰਕਿਰਤੀ ਨਾਲੋਂ ਟੁੱਟ ਕੇ ਮਨੁੱਖ ਠੀਕ ਨਹੀਂ ਰਹਿ ਸਕਦਾ।

ਇਹ ਦੋ ਰੋਗ ਬਾਹਰੋਂ ਆਉਂਦੇ ਨੇ, ਅੰਨਮਈ ਕੋਸ਼ ਦੇ ਅਤੇ ਪ੍ਰਾਣਮਈ ਕੋਸ਼ ਦੇ। ਅੰਨ ਪਾਣੀ ਤੋਂ ਆਉਂਦੇ ਨੇ, ਹਵਾ ਤੋਂ ਆਉਂਦੇ ਨੇ। ਇਹਨਾਂ ਰੋਗਾਂ ਦੀ ਬੁਨਿਆਦ ਗਹਿਰੀ ਨਹੀਂ ਹੁੰਦੀ। ਅੰਨਮਈ ਕੋਸ਼ ਦਾ ਭੋਜਨ ਹੈ, ਅੰਨ ਜਲ। ਪ੍ਰਾਣਮਈ ਕੋਸ਼ ਦਾ ਭੋਜਨ ਹੈ, ਹਵਾ। ਅੰਨ ਤੇ ਜਲ ਲਈ ਸਾਨੂੰ ਉੱਦਮ ਕਰਨਾ ਪੈਂਦਾ ਹੈ, ਮਿਹਨਤ ਕਰਨੀ ਪੈਂਦੀ ਹੈ, ਹਵਾ ਵਾਸਤੇ ਨਹੀਂ। ਲੇਕਿਨ ਇਤਨੀ ਮਿਹਨਤ ਜ਼ਰੂਰ ਕਰਨੀ ਪਵੇਗੀ ਕਿ ਕਿਸੇ ੨ ਦਿਨ ਦੂਸ਼ਿਤ ਹਵਾ ਤੋਂ ਨਿਕਲ ਕੇ, ਸਾਫ਼ ਸੁਥਰੀ ਹਵਾ, ਕਿਸੇ ਬਗੀਚੇ ਵਿਚ, ਕਿਸੇ ਖੇਤ ਵਿਚ, ਕਿਧਰੇ ਸ਼ਹਿਰ ਤੋਂ ਬਾਹਰ, ਇਹ ਸਰੀਰ ਨੂੰ ਚਾਹੀਦੀ ਹੈ। ਨਹੀਂ ਤੇ ਪ੍ਰਾਣਮਈ ਕੋਸ਼ ਰੋਗੀ ਹੋ ਜਾਵੇਗਾ। ਇਸ ਦੇ ਵਿਚ ਭਿਅੰਕਰ ਰੋਗ ਪੈਦਾ ਹੋ ਸਕਦੇ ਨੇ।

ਤੀਸਰਾ ਸਰੀਰ ਹੈ ਮਨਮਈ ਕੋਸ਼। ਇਸ ਨੂੰ ਖ਼ੁਰਾਕ ਬਾਹਰੋਂ ਨਹੀਂ ਦੇਣੀ ਪੈਂਦੀ, ਇਸ ਦੀ ਖ਼ੁਰਾਕ ਅੰਦਰ ਹੀ ਪੈਦਾ ਹੁੰਦੀ ਹੈ। ਉਹ ਕੀ? ਫੁਰਨੇ ਇਸ ਦੀ ਖ਼ੁਰਾਕ ਹਨ। ਵਿਚਾਰ ਇਸ ਦੀ ਖ਼ੁਰਾਕ ਨੇ, ਸੋਚਣੀ ਇਸ ਦੀ ਖ਼ੁਰਾਕ ਹੈ, ਚਿੰਤਨ ਇਸ ਦੀ ਖ਼ੁਰਾਕ ਹੈ। ਹੁਣ ਯਾਦ ਅੰਦਰੋਂ ਹੀ ਕਰਦਾ ਹੈ, ਵਿਚਾਰ ਅੰਦਰੋਂ ਹੀ ਚਲਦੇ ਨੇ। ਫੁਰਨੇ ਅੰਦਰੋਂ ਹੀ ਫੁਰਦੇ ਨੇ, ਸੋਚਣੀ ਮਨ ਦੇ ਵਿਚ ਹੀ ਚਲਦੀ ਹੈ। ਅਗਰ ਸੋਚਣੀ ਗ਼ਲਤ ਚਲ ਰਹੀ ਹੈ। ਚਿੰਤਨ ਗ਼ਲਤ ਚਲ ਰਿਹਾ ਹੈ, ਵਿਚਾਰ ਵੀ ਗ਼ਲਤ ਚਲ ਰਹੇ ਨੇ। ਇਸ ਮਨ ਨੂੰ ਗ਼ਲਤ ਖ਼ੁਰਾਕ ਮਿਲ ਰਹੀ ਹੈ। ਇਹ ਮਨ ਰੋਗੀ ਹੋ ਜਾਏਗਾ। ਭਿਅੰਕਰ ਰੋਗੀ ਹੋ ਜਾਏਗਾ। ਸਾਰੀ ਦੁਨੀਆਂ ਵਿਚ ਹੁਣ ਅਧਿਐਨ ਕੀਤਾ ਜਾ ਰਿਹਾ, ਸਰੀਰਕ ਰੋਗਾਂ ਦੀ ਬਨਿਸਬਤ (As compared to) ਮਾਨਸਿਕ ਰੋਗ ਜ਼ਿਆਦਾ ਨੇ। ਜਿੰਨ੍ਹਾਂ ੨ ਨੂੰ ਅਸੀਂ ਰੋਗੀ ਕਹਿੰਦੇ ਹਾਂ ਉਹ ਦਸ ਫ਼ੀ ਸਦੀ ਰੋਗੀ ਹੁੰਦੇ ਨੇ ਅੰਨਮਈ ਕੋਸ਼ ਦੇ ਯਾ ਪ੍ਰਾਣਮਈ ਕੋਸ਼ ਦੇ। ੯੦ ਫ਼ੀ ਸਦੀ ਤੇ ਮਾਨਸਿਕ ਰੋਗੀ ਨੇ। ਮਨ ਰੋਗੀ ਹੈ, ਸੋਚਦੇ ਗ਼ਲਤ ਨੇ। ਵਿਚਾਰਾਂ ਗ਼ਲਤ ਚਲਦੀਆਂ ਨੇ, ਚਿੰਤਨ ਗ਼ਲਤ ਹੈ। ਬੁਰਾ ਸੋਚਦੇ ਨੇ ਕਿਸੇ ਪੜੋਸੀ ਦਾ। ਬੁਰਾ ਲੋਚਦੇ ਨੇ ਉਸਦਾ ਜਿਸ ਦੇ ਨਾਲ ਵੈਰ ਹੈ। ਬੁਰਾ ਸੋਚਦੇ ਨੇ ਉਸ ਦਾ ਜਿਸ ਦੇ ਨਾਲ ਸਰੀਕੇਬਾਜ਼ੀ ਹੈ। ਇਹ ਗੰਦੀ ਗਿਜ਼ਾ, ਇਹ ਪਰੂਥੀ ਗਿਜ਼ਾ (Stale Food) ਉਹਨਾਂ ਦੇ ਮਨ ਨੂੰ ਮਿਲ ਰਹੀ ਹੈ। ਇਹ ਮਨ ਤੰਦਰੁਸਤ

ਨਹੀਂ ਰਹਿ ਸਕਦਾ। ਇਹ ਕਥਾ ਕੀਰਤਨ ਅੰਨਮਈ ਕੋਸ਼ ਵਾਸਤੇ ਨਹੀਂ ਹੈ, ਪ੍ਰਾਣਮਈ ਕੋਸ਼ ਵਾਸਤੇ ਨਹੀਂ ਹੈ। ਇਹ ਤੇ ਮਨਮਈ ਕੋਸ਼ ਵਾਸਤੇ ਹੈ। ਇਹ ਭੋਜਨ ਮਨ ਨੂੰ ਮਿਲੇ ਤਾਕਿ ਮਨ ਸੁਅਸਤ ਰਹੇ, ਵਿਚਾਰ ਠੀਕ ਚਲਣ, ਸੋਚਣੀ ਠੀਕ ਚਲੇ। ਹਰ ਉਸ ਮਨੁੱਖ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਅਗਰ ਮੇਰਾ ਮਨ ਸੁਅਸਤ ਹੈ ਤੋ ਇਸਦਾ ਮਤਲਬ ਮੇਰੇ ਅੰਦਰ ਕੋਈ ਵੀ ਗ਼ਲਤ ਵਿਚਾਰ ਨਹੀਂ ਚਲਦੇ। ਕੋਈ ਵੀ ਗ਼ਲਤ ਫੁਰਨੇ ਨਹੀਂ ਚਲਦੇ, ਕੋਈ ਵੀ ਗ਼ਲਤ ਸੋਚਣੀ ਨਹੀਂ ਚਲਦੀ। ਕੋਈ ਵੀ ਗ਼ਲਤ ਯਾਦਾਂ ਨਹੀਂ ਚਲ ਰਹੀਆਂ। ਅਗਰ ਚਲ ਰਹੀਆਂ ਨੇ ਇਹ ਸਹਿਜੇ ੨ ਮਾਨਸਿਕ ਰੋਗੀ ਹੋ ਜਾਏਗਾ। ਮਨ ਵਿਚ ਅਗਰ ਰੋਗ ਬਹੁਤ ਇਕੱਠਾ ਹੋ ਗਿਆ ਅਤੇ ਮਨ ਨਾ ਚੁਕ ਸਕਿਆ ਤੋ ਫਿਰ ਇਹ ਤਨ ਨੂੰ ਭੇਜ ਦੇਵੇਗਾ। ਫਿਰ ਸਾਰੀ ਹਾਲਤ ਤਨ ਤੇ ਪ੍ਰਗਟ ਹੋ ਜਾਏਗੀ। ਇਸ ਵਾਸਤੇ ਤਨ ਦੇ ਤਲ ਤੇ ਜੋ ਬਹੁਤ ਸਾਰੇ ਰੋਗ ਪ੍ਰਗਟ ਹੁੰਦੇ ਨੇ, ਉਹ ਤਨ ਦੇ ਨਹੀਂ ਹਨ। ਸਰੀਰ ਦੇ ਨਹੀਂ ਹਨ, ਪ੍ਰਾਣਮਈ ਕੋਸ਼ ਦੇ ਵੀ ਨਹੀਂ ਹਨ। ਉਹ ਤੀਜੇ ਸਰੀਰ ਦੇ ਰੋਗ ਨੇ, ਮਨਮਈ ਕੋਸ਼ ਦੇ:-

*ਉਰ ਧਾਰਿ ਬੀਚਾਰਿ ਮੁਰਾਰਿ ਰਮੋ ਰਮੁ*
*ਮਨਮੋਹਨ ਨਾਮੁ ਜਪੀਨੇ॥*

(ਅੰਗ ੬੬੮)

ਕਿਹੜੇ ਮਨਮੋਹਨ ਦੇ? ਪਰਮਾਤਮਾ ਦੇ। ਉਸ ਦੇ ਵਿਚਾਰ ਅੰਦਰ ਚਲਾ, ਉਸਦੇ ਵਿਚਾਰਾਂ ਨੂੰ ਸੁਣ। ਉਸ ਦੇ ਵਿਚਾਰਾਂ ਨੂੰ ਪੜ੍ਹ ਤਾਕਿ ਤੇਰੇ ਵਿਚਾਰਾਂ ਵਿਚ ਮਨਮੋਹਣ ਚਲੇ। ਤੇਰੀ ਸੋਚਣੀ ਵਿਚ ਮਨਮੋਹਣ ਚਲੇ। ਤੇਰੇ ਚਿੰਤਨ ਵਿਚ ਮਨਮੋਹਣ ਚਲੇ। ਇਸ ਦੇ ਨਾਲ ਮਨ ਸੁਅਸਤ ਹੋ ਜਾਏਗਾ। ਮਨ ਨਿਰਮਲ ਹੋ ਜਾਏਗਾ। ਮਨ ਸ਼ੁੱਧ ਹੋ ਜਾਏਗਾ। ਮਨ ਅਰੋਗ ਹੋ ਜਾਏਗਾ।

ਦੁਨੀਆਂ ਵਿਚ ਜਿੰਨਾਂ ਤਨ ਦੇ ਰੋਗ ਦਾ ਫਿਕਰ ਕੀਤਾ ਗਿਆ ਹੈ, ਉਤਨਾ ਮਨ ਦੇ ਰੋਗ ਦਾ ਫਿਕਰ ਨਹੀਂ ਕੀਤਾ ਗਿਆ। ਪ੍ਰਾਚੀਨ ਜ਼ਮਾਨੇ ਵਿਚ ਜੋ ਤਨ ਦਾ ਇਲਾਜ ਕਰਦੇ ਸਨ, ਨਾਲ ੨ ਮਨ ਦਾ ਵੀ ਇਲਾਜ ਕਰਦੇ ਸਨ। ਇਹ ਇਲਾਜ ਸੰਤ ਜਨ ਕਰਦੇ ਸਨ। ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਬਹੁਤ ਸਾਰੇ ਰੋਗ ਮਾਨਸਿਕ ਨੇ, ਸਰੀਰਕ ਨਹੀਂ ਹਨ। ਹਰ ਸਕੂਲ ਦੇ ਵਿਚ ਸੰਸਾਰੀ ਵਿਦਿਆ ਦੇ ਨਾਲ ੨ ਮਨ ਨੂੰ ਸ਼ੁੱਧ ਕਰਨ ਦੀ ਵਿਦਿਆ ਹੋਵੇ। ਹਰ ਵਿਦਿਆਲੇ ਵਿਚ, ਹਰ ਵਿਸ਼ਵ-ਵਿਦਿਆਲੇ ਵਿਚ। ਅਜਕਲ ਤਾਂ ਸਕੂਲ ਤੋਂ, ਕਾਲਜ ਤੋਂ, ਯੂਨੀਵਰਸਿਟੀ ਤੋਂ ਭਿਅੰਕਰ ਮਾਨਸਿਕ ਰੋਗੀ ਨਿਕਲ ਰਹੇ ਨੇ। ਸਭ ਰੋਗੀ ਨਿਕਲਦੇ ਨੇ, ਉਪੱਦਰ ਕਰਨਗੇ, ਅਨਰਥ ਕਰਨਗੇ। ਇਹਨਾਂ ਦੇ ਰਾਹੀਂ ਸੰਸਾਰ ਵਿਚ ਕੋਈ ਉਸਾਰੂ ਕੰਮ ਹੋ ਰਿਹਾ ਹੋਵੇ ਐਸਾ ਦੇਖਣ ਵਿਚ ਨਹੀਂ ਆਉਂਦਾ। ਤਬਾਹੀਆਂ ਤੇ ਬਰਬਾਦੀਆਂ ਬਲਕਿ ਭਿਅੰਕਰ ਬਰਬਾਦੀਆਂ ਇਹਨਾਂ ਲੋਕਾਂ ਦੇ ਰਾਹੀਂ ਹੋ ਰਹੀਆਂ ਨੇ।

ਹਿਟਲਰ ਬਹੁਤ ਪੜ੍ਹਿਆ ਲਿਖਿਆ ਮਨੁੱਖ ਸੀ ਪਰ ਇਸਨੇ ਢਾਈ ਕਰੋੜ ਬੰਦੇ ਮਾਰੇ। ਚੰਗਾ ਪੜ੍ਹਿਆ ਲਿਖਿਆ ਸੀ ਚਾਇਨਾ ਦਾ ਮਾਓ-ਸੇ-ਤੁੰਗ ਪਰ ਇਸਨੇ ਵੀ ਹਿਟਲਰ ਦੀ ਤਰ੍ਹਾਂ ਹੀ ਕੀਤਾ। ਜਿੰਨ੍ਹਾਂ ਨੇ ਪੰਜ ਛੇ ਸਾਲ ਪਹਿਲੇ ਏਅਰ ਇੰਡੀਆ (Air India) ਦਾ ਹਵਾਈ ਜਹਾਜ਼, ਹਾਈ-ਜੈਕ ਕੀਤਾ ਸੀ

ਉਹ ਪੰਜੇ ਦੇ ਪੰਜੇ ਗਰੈਜੂਏਟ (Graduate) ਸਨ। ਉਹਨਾਂ ਦੇ ਵਿਚ ਇਕ ਤੇ ਇੰਨਜਿਨੀਅਰ ਸੀ। ਭਿਅੰਕਰ ਮਾਨਸਿਕ ਰੋਗੀ ਪੈਦਾ ਹੋ ਰਹੇ ਨੇ ਸਕੂਲਾਂ ਤੇ ਕਾਲਜਾਂ ਤੋਂ ਔਰ ਵਿਸ਼ਵ-ਵਿਦਿਆਲਿਆਂ ਤੋਂ। ਮੈਨੂੰ ਪੰਜਾਬੀ ਯੂਨੀਵਰਸਿਟੀ ਤੋਂ ਇਕ ਬੱਚੀ ਦੀ ਚਿੱਠੀ ਆਈ। ਉਸ ਦੇ ਨਾਮ ਤੋਂ ਮੈਂ ਅੰਦਾਜ਼ਾ ਲਾਇਆ ਕਿ ਉਹ ਹਿੰਦੂ ਘਰਾਣੇ ਦੀ ਹੈ। ਸਨਾਤਨ ਮੱਤ ਨੂੰ ਮੰਨਣ ਵਾਲੀ ਹੈ। ਕਹਿਣ ਲਗੀ ਕਿ ਕੋਈ ਦੋ ਤਿੰਨ ਮਹੀਨਿਆਂ ਤੋਂ ਮੈਂ ਟੀ.ਵੀ ਤੋਂ ਤੁਹਾਡੀ ਕਥਾ ਸੁਣ ਰਹੀ ਹਾਂ। ਮੇਰਾ ਮਨ ਇਤਨਾ ਪ੍ਰਭਾਵਿਤ ਹੋਇਆ ਹੈ ਕਿ ਮੇਰਾ ਜੀ ਕਰਦਾ ਹੈ ਕਿ ਮੈਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀ ਬੱਚੀ ਬਣ ਜਾਵਾਂ। ਪਰ ਕਹਿਣ ਲਗੀ ਇੱਥੇ ਯੂਨੀਵਰਸਿਟੀ ਵਿਚ ਸਿੱਖ ਮੁੰਡਿਆਂ ਨੂੰ ਦੇਖ ਕੇ ਮੇਰੇ ਮਨ ਵਿਚ ਸਿੱਖ ਧਰਮ ਵਾਸਤੇ ਘਿਰਣਾ ਪੈਦਾ ਹੋ ਜਾਂਦੀ ਹੈ। ਇਹ ਉਸ ਦੇ ਲਫ਼ਜ਼ ਸਨ ਜੋ ਉਸ ਨੇ ਲਿਖੇ ਹਨ। ਕਹਿੰਦੀ ਹੈ ਮੈਂ ਦੁਬਿਧਾ ਵਿਚ ਪਈ ਹੋਈ ਹਾਂ। ਗੁਰਬਾਣੀ ਸੁਣ ਕੇ ਜੀ ਕਰਦਾ ਹੈ ਕਿ ਮੈਂ ਗੁਰੂ ਨਾਨਕ ਦੀ ਬੱਚੀ ਬਣ ਜਾਵਾਂ, ਕਲਗੀਧਰ ਦੀ ਬੱਚੀ ਬਣ ਜਾਵਾਂ ਪਰ ਜਿਹੜੇ ਆਲਰੈਡੀ (Already) ਬਣੇ ਹੋਏ ਨੇ, ਉਹਨਾਂ ਦੀ ਜੀਵਨ-ਸ਼ੈਲੀ ਦੇਖ ਕੇ ਨਫ਼ਰਤ ਪੈਦਾ ਹੋ ਜਾਂਦੀ ਹੈ। ਇਹ ਤੇ ਕੁਛ ਵੀ ਨਹੀਂ। ਇਹ ਤੇ ਦਾੜ੍ਹੀਆਂ ਮਨਾਈ ਬੈਠੇ ਨੇ, ਸਿਰ ਰੋਡ-ਮੋਡ ਕਰੀ ਬੈਠੇ ਹਨ। ਸਿੱਖਾਂ ਦੇ ਘਰਾਣੇ ਦੇ ਬੱਚੇ ਅਤੇ ਇਹ ਇਹਨਾਂ ਦੀ ਹਾਲਤ। ਉਸ ਬੱਚੀ ਦੀ ਲਿਖਣ-ਸ਼ੈਲੀ ਤੋਂ ਮੈਂ ਅੰਦਾਜ਼ਾ ਲਾਇਆ ਕਿ ਉਹ ਸਾਹਿਤਕ ਰੁਚੀਆਂ ਦੀ ਮਾਲਕ ਹੈ, ਸਿਆਣੀ ਹੈ, ਸੂਝਵਾਨ ਹੈ।

ਸੋ ਭਿਅੰਕਰ ਮਾਨਸਿਕ ਰੋਗੀ ਵਿਦਿਅਕ ਅਦਾਰਿਆਂ ਤੋਂ ਜਨਮ ਲੈ ਰਹੇ ਨੇ। ਮੈਂ ਹਿੰਮਤ ਨਾਲ ਤੇ ਐਨੀ ਗੱਲ ਕਹਿ ਰਿਹਾ ਹਾਂ, ਪਤਾ ਨਹੀਂ ਅਧਿਆਪਕ, ਪ੍ਰੋਫੈਸਰ ਗੁੱਸਾ ਨਾ ਕਰਨ। ਉਂਝ ਵੀ ਕੁਝ ਸਮੇਂ ਤੋਂ ਇਹਨਾਂ ਦੇ ਜਿਹੜੇ ਵਿਚਾਰ ਪੜ੍ਹਨ ਨੂੰ ਮਿਲਦੇ ਨੇ। ਜਿਵੇਂ ਕਈ ਲਿਖਦੇ ਨੇ ਕਿ ਇਹ ਜਾਪੁ ਸਾਹਿਬ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ ਹੈ, ਇਹ ਫਲਾਣੀ ਬਾਣੀ ਗੁਰੂ ਕਲਗੀਧਰ ਦੀ ਨਹੀਂ ਹੈ। ਇਸ ਦੀ ਕੀ ਲੋੜ ਹੈ, ਇਹ ਪੜ੍ਹਨੀ ਚਾਹੀਦੀ ਹੈ, ਇਹ ਨਹੀਂ ਪੜ੍ਹਨੀ ਚਾਹੀਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਮ੍ਰਿਤ ਵੇਲੇ ਜੋ ਪ੍ਰਕਾਸ਼ ਕੀਤਾ ਜਾਂਦਾ ਹੈ ਉਸ ਤੇ ਵੀ ਕਿੰਤੂ ਪਰੰਤੂ ਕਰਦੇ ਨੇ। ਇਹ ਪੜ੍ਹੇ ਲਿਖੇ ਵਿਦਵਾਨ, ਬੜੇ ਸੂਝਵਾਨ ਕਹਿਲਾਉਂਦੇ ਨੇ। ਜੇ ਇਹਨਾਂ ਦਾ ਵਸ ਚਲੇ ਤਾਂ ਸਾਰੀ ਦੁਨੀਆਂ ਨੂੰ ਨਾਸਤਿਕ ਬਣਾ ਕੇ ਰਖ ਦੇਣ।

ਖ਼ੈਰ ਮੇਰਾ ਕਹਿਣ ਤੋਂ ਭਾਵ ਵਿਦਿਅਕ ਅਦਾਰਿਆਂ ਵਿਚ ਦੁਨਿਆਵੀ ਵਿਦਿਆ ਭਾਵੇਂ ਦਿੱਤੀ ਜਾ ਰਹੀ ਹੈ ਪਰ ਮਨ ਦੀ ਫਿਕਰ ਨਹੀਂ ਕੀਤੀ ਜਾ ਰਹੀ। ਮੈਂ ਇਕ ਧਾਰਮਿਕ ਵਿਦਿਆਲਾ ਦੇਖਣ ਗਿਆ, ਹੁਣ ਤੇ ਖ਼ੈਰ ਉਹ ਬੰਦ ਹੋ ਗਿਆ ਹੈ। ਉਸ ਵਿਚ ਜਿਹੜੇ ਅਧਿਆਪਕ ਸਨ, ਜਿੰਨ੍ਹਾਂ ਨੇ ਧਾਰਮਿਕ ਵਿਦਿਆ ਪੜ੍ਹਾਉਣੀ ਸੀ, ਗੁਰਮਤਿ ਪੜ੍ਹਾਉਣੀ ਸੀ। ਗੁਰਮਤਿ ਵਿਦਿਆ ਪੜ੍ਹਾਉਣ ਵਾਲੇ ਆਪ ਅੰਮ੍ਰਿਤਧਾਰੀ ਨਹੀਂ ਸਨ। ਗੁਰਮਤਿ ਪੜ੍ਹਾਉਣ ਵਾਲੇ ਆਪ ਕੇਸਾਧਾਰੀ ਨਹੀਂ ਸਨ। ਗੁਰਮਤਿ ਪੜ੍ਹਾਉਣ ਵਾਲੇ ਆਪ ਦਸ ਵਜੇ ਉਠਦੇ ਸਨ, ਅੰਮ੍ਰਿਤਵੇਲੇ ਨਾਲ ਕੋਈ ਮਤਲਬ ਨਹੀਂ। ਅੰਮ੍ਰਿਤਵੇਲੇ ਦੀ ਮਹਿਮਾ ਦੱਸਣ ਵਾਲੇ, ਕਲਾਸ ਵਿਚ ਆ ਜਾਂਦੇ ਸਨ, ਉਂਝ ਅੰਮ੍ਰਿਤਵੇਲੇ ਨਾਲ ਕੋਈ ਮਤਲਬ ਨਹੀਂ। ਕੀ ਇਹਨਾਂ ਅਧਿਆਪਕਾਂ ਦੇ ਰਾਹੀਂ ਧਰਮ ਵਧ ਸਕਦਾ ਹੈ?

ਮਨ ਨੂੰ ਚੰਗੀ ਖ਼ੁਰਾਕ ਨਹੀਂ ਮਿਲ ਰਹੀ। ਪਰਵਾਰ ਤੋਂ ਵੀ ਨਹੀਂ ਮਿਲ ਰਹੀ। ਨਾ ਮਾਂ ਤੋਂ ਚੰਗੀ ਖ਼ੁਰਾਕ ਮਿਲ ਰਹੀ ਹੈ, ਨਾ ਹੀ ਪਿਉ ਤੋਂ। ਨਾ ਪੜੋਸੀਆਂ ਤੋਂ ਨਾ ਸਮਾਜ ਤੋਂ।

ਇਕ ਹੋਰ ਗੱਲ, ਗਰਭ-ਕਾਲ ਦਾ ਬੱਚਾ ਹੈ, ਉਹ ਸਮਾਜ ਦਾ ਹਿੱਸਾ ਨਹੀਂ ਹੈ, ਯਾ ਇੰਝ ਕਹਿ ਲਉ ਉਸ ਦਾ ਮਨ ਸਮਾਧੀ ਲੀਨ ਹੈ। ਖਿੰਡਾਉ ਨਹੀਂ ਹੈ, ਟਿਕਿਆ ਹੋਇਆ ਹੈ। ਜੋ ਕਬੀਰ ਜੀ ਕਹਿੰਦੇ ਨੇ:-

*ਮੂੰਦਿ ਲੀਏ ਦਰਵਾਜੇ॥*
*ਬਾਜੀਅਲੇ ਅਨਹਦ ਵਾਜੇ॥੧॥*

(ਅੰਗ ੬੫੬)

ਮੈਂ ਇੰਦਰੀਆਂ ਦੇ ਦਵਾਰ ਬੰਦ ਕਰ ਲਏ ਨੇ। ਕਿਆ ਅੱਖਾਂ ਤੇ ਪੱਟੀ ਬੰਨ ਲਈ ਹੈ, ਯਾ ਕੰਨਾਂ ਵਿਚ ਰੂਈ ਪਾ ਲਈ ਹੈ। ਜ਼ਬਾਨ ਬੰਦ ਕਰ ਲਈ ਹੈ, ਨਹੀਂ। ਕਹਿੰਦੇ ਨੇ ਇਹਨਾਂ ਨੂੰ ਮੈਂ ਸੰਜਮੀ ਬਣਾ ਦਿੱਤਾ ਹੈ। ਇਹ ਗ਼ਲਤ ਨਹੀਂ ਵੇਖਦੇ, ਗ਼ਲਤ ਨਹੀਂ ਸੁਣਦੇ, ਗ਼ਲਤ ਨਹੀਂ ਬੋਲਦੇ। ਗ਼ਲਤ ਸਪਰਸ਼ ਨਹੀਂ ਕਰਦੇ। ਇਹ ਦਰਵਾਜ਼ੇ ਮੈਂ ਬੰਦ ਕਰ ਦਿੱਤੇ ਨੇ।

ਪਰ ਇਹ ਦਰਵਾਜ਼ੇ ਗਰਭ-ਕਾਲ ਦੇ ਬੱਚੇ ਦੇ ਬੰਦ ਹੀ ਨੇ। ਪ੍ਰਕਿਰਤਕ ਰੂਪ ਵਿਚ ਬੰਦ ਨੇ। ਰੱਬੋਂ ਹੀ ਬੰਦ ਨੇ। ਇਹ ਬੱਚਾ ਸਮਾਜ ਦਾ ਹਿੱਸਾ ਨਹੀਂ ਹੈ। ਇਸ ਬੱਚੇ ਦੀ ਕੋਈ ਜ਼ਾਤ ਪਾਤ ਨਹੀਂ ਹੈ:-

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*

(ਅੰਗ ੩੨੪)

ਕਬੀਰ ਜੀ ਕਹਿੰਦੇ ਨੇ ਇਸ ਗਰਭ-ਕਾਲ ਦੇ ਵਿਚ ਨਾ ਕੋਈ ਕੁੱਲ ਸੀ, ਨਾ ਹੀ ਕੋਈ ਮਜ਼ਹਬ। ਇਹ ਗਰਭ-ਕਾਲ ਦਾ ਬੱਚਾ ਸਮਾਜ ਦਾ ਹਿੱਸਾ ਨਹੀਂ ਹੈ। ਇਕ ਲਾਸ਼ ਘਰ ਦੇ ਵਿਚ ਪਈ ਹੈ, ਮਰ ਗਿਆ ਹੈ। ਹੁਣ ਇਹ ਵੀ ਸਮਾਜ ਦਾ ਹਿੱਸਾ ਨਹੀਂ ਰਿਹਾ। ਅਗਰ ਸਮਾਜ ਦਾ ਹਿੱਸਾ ਹੈ ਤੇ ਚੁਕ ਕੇ ਜਲਾਉਣ ਦੀ ਕੀ ਲੋੜ ਹੈ। ਇਹ ਸਮਾਜ ਤੋਂ ਨਿਕਲ ਗਿਆ ਹੈ। ਨਾ ਹੁਣ ਕੋਈ ਇਸ ਦੀ ਜ਼ਾਤ ਪਾਤ ਅਤੇ ਨਾ ਹੀ ਮਜ਼ਹਬ। ਸਭ ਕੁਛ ਤੋਂ ਨਿਕਲ ਗਿਆ।

ਇਕ ਗਰਭ-ਕਾਲ ਦਾ ਬੱਚਾ ਵੀ ਸਮਾਜ ਦਾ ਹਿੱਸਾ ਨਹੀਂ, ਇਕ ਮੁਰਦਾ, ਲਾਸ਼ ਸਮਾਜ ਦਾ ਹਿੱਸਾ ਨਹੀਂ ਹੈ।

ਜਿਊਂਦਾ ਜਾਗਦਾ ਮਨੁੱਖ ਸਮਾਜ ਦਾ ਹਿੱਸਾ ਹੈ। ਸਮਾਜ ਗ਼ਲਤ ਹੈ ਤੇ ਇਹ ਗ਼ਲਤ ਹੋ ਜਾਂਦਾ ਹੈ। ਸਮਾਜ ਤੋਂ ਪ੍ਰੇਰਨਾ ਗ਼ਲਤ ਮਿਲ ਰਹੀ ਹੈ, ਇਹ ਗ਼ਲਤ ਹੋ ਗਿਆ। ਮਾਂ ਬਾਪ ਗ਼ਲਤ ਨੇ, ਭੈਣ ਭਰਾ ਗ਼ਲਤ ਨੇ, ਸਾਰਾ ਪਰਵਾਰ ਗ਼ਲਤ ਹੈ, ਇਹ ਬੱਚਾ ਗ਼ਲਤ ਹੋ ਜਾਏਗਾ। ਕਿਉਂਕਿ ਜਿਊਂਦਾ ਜਾਗਦਾ ਮਨੁੱਖ ਸਮਾਜ ਦਾ ਹਿੱਸਾ ਹੈ। ਜਿਊਂਦਾ ਜਾਗਦਾ ਮਨੁੱਖ, ਆਪਣੇ ਤੋਂ ਜੋ ਅੱਗੇ ਹੈ ਉਸਦੀ ਨਕਲ ਕਰਦਾ ਹੈ। ਅਗਰ ਪ੍ਰਭੁਤਾ ਵਿਚ ਰਾਜਨੀਤਿਕ ਆਪਣੇ ਤੋਂ ਅੱਗੇ ਨੇ, ਇਹ ਭਰਿਸ਼ਟ ਨੇ, ਤੇ ਸਮਝ ਲਉ ਸਾਰਾ ਸਮਾਜ ਭਰਿਸ਼ਟ ਹੋਵੇਗਾ। ਇਹ ਬੇਈਮਾਨ ਨੇ ਸਾਰਾ ਦੇਸ ਬੇਈਮਾਨ ਹੋਵੇਗਾ। ਇਹ ਨਾਸਤਕ ਨੇ ਇਹ ਸਾਰਾ ਦੇਸ ਨਾਸਤਕ ਹੋਵੇਗਾ।

ਅਗਰ ਕੋਈ ਧਨ ਦੇ ਵਿਚ ਆਪਣੇ ਤੋਂ ਅੱਗੇ ਹੈ, ਫਿਰ ਮਨੁੱਖ ਉਸਦੀ ਨਕਲ ਕਰਦਾ ਹੈ ਪਰ ਗੁਰਬਾਣੀ ਮੁਤਾਬਿਕ ਇਕ ਗੱਲ ਤਾਂ ਸਪਸ਼ਟ ਹੈ:-

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*

(ਅੰਗ ੪੧੭)

ਦਸਾਂ ਨੰਹੂ ਦੀ ਕਿਰਤ ਨਾਲ ਤੇ ਰੋਟੀ ਚਲੇਗੀ, ਕੁੱਲੀ ਬਣ ਜਾਏਗੀ, ਜੁੱਲੀ ਬਣ ਜਾਏਗੀ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਲੰਬੇ ਚੌੜੇ ਪਸਾਰੇ ਪਾਪਾਂ ਤੋਂ ਬਿਨਾ ਨਹੀਂ ਹੁੰਦੇ। ਹੁਣ ਪਾਪੀਆਂ ਦੀ ਨਕਲ ਚਲੇਗੀ। ਇੰਝ ਕਹਿ ਲਉ ੯੯ ਫ਼ੀ ਸਦੀ ਚੋਟੀ ਦੇ ਧਨਵਾਨ ਆਪਣੇ ਮਹਿਲ ਪਾਪ ਕਰਕੇ ਉਸਾਰਦੇ ਨੇ। ਇਹਨਾਂ ਨੂੰ ਆਦਰਸ਼ ਬਣਾਉਣਾ, ਇਹਨਾਂ ਦੇ ਨਕਸ਼ੇ ਕਦਮ ਤੇ ਚਲਣਾ ਹੈ ਤੇ ਇਸ ਸਮਾਜ ਨੂੰ ਪਾਪ ਤੋਂ ਰਹਿਤ ਕਿਵੇਂ ਬਣਾਉਗੇ। ਇਹ ਦੇਸ ਪਾਪ ਤੋਂ ਰਹਿਤ ਕਿਸਤਰਾਂ ਹੋਵੇਗਾ।

ਜੋ ਗਿਆਨ ਵਿਚ ਅੱਗੇ ਹੈ, ਬਹੁਤ ਪੜ੍ਹਿਆ ਲਿਖਿਆ ਹੈ ਫਿਰ ਉਸਦੀ ਨਕਲ ਚਲੇਗੀ। ਜਿਤਨਾ ਪੜ੍ਹਿਆ ਲਿਖਿਆ ਹੈ ਉਤਨਾ ਹੀ ਹੰਕਾਰੀ ਹੈ। ਜਿਤਨਾ ਪੜ੍ਹਿਆ ਲਿਖਿਆ ਹੈ ਉਤਨਾ ਹੀ ਈਸ਼ਵਰ ਤੋਂ ਇਨਕਾਰੀ ਹੈ। ਉਸ ਦੀ ਨਕਲ ਚਲੇਗੀ। ਮਨੁੱਖ ਦੀ ਜੀਵਨ-ਸ਼ੈਲੀ ਅਗਰ ਗ਼ਲਤ ਹੈ ਤੇ ਕਹਿਣਾ ਪਵੇਗਾ ਕਿ ਸਮਾਜ ਗ਼ਲਤ ਹੈ। ਸਮਾਜ ਦਾ ਹਿੱਸਾ ਗਰਭ-ਕਾਲ ਦਾ ਬੱਚਾ ਨਹੀਂ ਹੈ ਬਿਲਕੁਲ ਠੀਕ ਹੈ। ਉਹ ਬ੍ਰਹਮ ਗਿਆਨੀ ਜੈਸਾ ਹੈ, ਉਸ ਦਾ ਮਨ ਟਿਕਿਆ ਹੋਇਆ ਹੈ। ਸਮਾਜ ਦਾ ਹਿੱਸਾ ਮੁਰਦਾ ਵੀ ਨਹੀਂ ਰਿਹਾ, ਹੁਣ ਇਹ ਵੀ ਠੀਕ ਹੈ। ਅਸਲ ਵਿਚ ਜਿਊਂਦਾ ਜਾਗਦਾ ਮਨੁੱਖ ਠੀਕ ਨਹੀਂ ਹੈ।

ਗਰਭ-ਕਾਲ ਦਾ ਬੱਚਾ ਬ੍ਰਹਮ-ਗਿਆਨੀ ਏ, ਠੀਕ ਹੈ, ਇਹ ਮੁਰਦਾ ਵੀ ਠੀਕ ਹੈ। ਹੁਣ ਇਸ ਨੇ ਨਾ ਚੋਰੀ ਕਰਨੀ ਹੈ, ਨਾ ਇਸ ਨੇ ਬੇਈਮਾਨੀ ਕਰਨੀ ਹੈ। ਨਾ ਇਸ ਨੇ ਛਲ ਕਰਨਾ ਹੈ, ਨਾ ਇਸ ਨੇ ਕਪਟ ਕਰਨਾ ਹੈ। ਨਾ ਇਸ ਨੇ ਕਿਸੇ ਨਾਲ ਧੋਖਾ ਕਰਨਾ ਹੈ। ਭਾਵ ਇਹਨਾਂ ਤੋਂ ਕਿਸੇ ਨੂੰ ਕੋਈ ਖ਼ਤਰਾ ਨਹੀਂ। ਖ਼ਤਰਾ ਉਦੋਂ ਪੈਦਾ ਹੋਵੇਗਾ ਜਦੋਂ ਇਸ ਸਮਾਜ ਦਾ ਹਿੱਸਾ ਬਣੇਗਾ। ਹੋ ਸਕਦਾ ਹੈ ਐਸਾ ਬਣੇ ਕਿ ਮਾਂ ਹੀ ਆਖ ਦੇਵੇ ਕਿ ਇਹ ਨਾ ਹੀ ਜੰਮਦਾ ਤੇ ਚੰਗਾ ਸੀ। ਇਹ ਨਾ ਹੀ ਹੁੰਦਾ ਠੀਕ ਸੀ। ਐਨਾ ਕਲੇਸ਼, ਘਰ ਨੂੰ ਦੋਜ਼ਕ ਬਣਾਇਆ ਹੋਇਆ ਹੈ, ਨਰਕ ਬਣਾਇਆ ਹੋਇਆ ਹੈ। ਇਕ ਨਹੀਂ ਮੈਂ ਸੈਂਕੜਿਆਂ ਕੋਲੋਂ ਸੁਣਿਆ ਹੈ। ਸੈਂਕੜੇ ਮਾਵਾਂ ਕੋਲੋਂ ਸੁਣਿਆ ਹੈ। ਸੈਂਕੜੇ ਪਿਤਾਵਾਂ ਪਾਸੋਂ ਸੁਣਿਆ ਹੈ। ਸਮਾਜ ਦਾ ਹਿੱਸਾ ਹੈ। ਹੁਣ ਕੌਣ ਮਾਂ ਨੂੰ ਦਸੇ ਬਈ ਅਗਰ ਇਹ ਇਤਨਾ ਦੁਸ਼ਟ ਹੈ ਤੇ ਫਿਰ ਤੂੰ ਵੀ ਸੱਜਣ ਨਹੀਂ ਹੈਂ। ਅਗਰ ਇਹ ਇਤਨਾ ਬੇਈਮਾਨ ਹੈ ਤੇ ਫਿਰ ਤੂੰ ਵੀ ਕੋਈ ਈਮਾਨਦਾਰ ਨਹੀਂ। ਅਸਲ ਵਿਚ ਜਿਊਂਦਾ ਜਾਗਦਾ ਮਨੁੱਖ ਸਮਾਜ ਦਾ ਹਿੱਸਾ ਹੈ। ਗਰਭ-ਕਾਲ ਦਾ ਬੱਚਾ ਸਮਾਜ ਦਾ ਹਿੱਸਾ ਨਹੀਂ ਇਸ ਕਰਕੇ ਨਿਰਦੋਸ਼ ਹੈ। ਨਿਰਾ ਨਿਰਦੋਸ਼ ਹੀ ਨਹੀਂ, ਮਨ ਟਿਕਿਆ ਹੋਇਆ ਹੈ, ਅਨੰਦ ਦੇ ਵਿਚ ਹੈ।

ਦੂਜੇ ਪਾਸੇ, ਹੈ ਨਰਕ ਦੇ ਵਿਚ ਪਰ ਜੀ ਰਿਹਾ ਹੈ ਸਵਰਗ ਦੇ ਵਿਚ। ਉਸ

ਦਾ ਮਨ ਸਵਰਗ ਦੇ ਵਿਚ ਇਕਾਗਰ ਹੈ। ਫਿਰ ਇਕ ਮਰ ਗਿਆ ਹੈ। ਮਰੇ ਹੋਏ ਤੇ ਅਸੀਂ ਮੋਹਰ ਹੀ ਲਾਉਂਦੇ ਹਾਂ ਕਿ ਸਵਰਗਵਾਸ ਹੋ ਗਿਆ ਹੈ। ਗਿਆ ਸਵਰਗ ਹੁਣ, ਗੱਲ ਖ਼ਤਮ। ਭਾਵੇਂ ਕਿੱਥੇ ਧੱਕੇ ਖਾ ਰਿਹਾ ਹੈ, ਇਹ ਤੇ ਪਰਮਾਤਮਾ ਹੀ ਜਾਣੇ, ਪਰ ਮੋਹਰ ਤੇ ਅਸੀਂ ਇਹੋ ਲਾਉਂਦੇ ਹਾਂ ਸਵਰਗ-ਵਾਸ ਹੋ ਗਿਆ ਹੈ। ਸਵਰਗਾਂ ਵਿਚ ਚਲਿਆ ਗਿਆ ਹੈ। ਬੱਚਾ ਸਵਰਗਾਂ ਦੇ ਵਿਚ ਹੈ, ਮੁਰਦਾ ਸਵਰਗ-ਵਾਸ ਹੋ ਗਿਆ ਹੈ। ਇਹ ਜਿਊਂਦਾ ਜਾਗਦਾ ਮਨੁੱਖ ਨਰਕਵਾਸ ਵਿਚ ਹੈ। ਨਰਕਾਂ ਵਿਚ ਹੈ। ਨਰਕਵਾਸੀ ਹੈ। ਸਮਾਜ ਭੈੜਾ ਹੈ, ਇਹ ਬੱਚਾ ਸਮਾਜ ਦਾ ਹਿਸਾ ਹੈ। ਕਿਸਤਰਾਂ ਚੰਗਾ ਹੋਵੇਗਾ। ਮੁਹੰਮਦ ਸਾਹਿਬ ਨੇ ਇਕ ਧਾਰਮਿਕ ਉਪਦੇਸ਼ਕ ਨੂੰ ਜਦ ਇੰਝ ਕਿਹਾ, ਉਹ ਇਸਲਾਮ ਦਾ ਪ੍ਰਚਾਰ ਕਰਨ ਵਾਲਾ ਸੀ। "ਬਈ ਤੇਰਾ ਇਕ ਗੁਨਾਹ ਦਸ ਹਜ਼ਾਰ ਗੁਨਾਹਾਂ ਵਰਗਾ ਹੋਵੇਗਾ, ਇਤਨਾ ਸੋਚ ਲਵੀਂ"। ਤੂੰ ਇਕ ਗੁਨਾਹ ਕੀਤਾ, ਮੇਰੀ ਦ੍ਰਿਸ਼ਟੀ ਵਿਚ ਦਸ ਹਜ਼ਾਰ ਗੁਨਾਹ ਕੀਤੇ ਨੇ। ਕਿਉਂ? ਤੇਰਾ ਇਕ ਗੁਨਾਹ ਜਿੱਥੇ ੨ ਲੋਕੀਂ ਸੁਣਨਗੇ, ਖ਼ੁਦਾ ਤੋਂ ਇਨਕਾਰੀ ਹੋਣਗੇ। ਕਿਉਂਕਿ ਤੂੰ ਖ਼ੁਦਾ ਦਾ ਪ੍ਰਚਾਰਕ, ਖ਼ੁਦਾ ਦੀ ਗੱਲ ਕਰਨ ਵਾਲਾ। ਤੇਰਾ ਇਕ ਗੁਨਾਹ, ਇਕ ਗੁਨਾਹ ਨਹੀਂ ਹੈ। ਜੋ ਖ਼ੁਦਾ ਦਾ ਪ੍ਰਚਾਰ ਕਰਦਾ ਪਿਆ ਹੈ ਤੇ ਗੁਮਨਾਮ, ਹੋ ਸਕਦਾ ਹੈ ਉਸਦਾ ਇਕ ਗੁਨਾਹ, ਇਕ ਵੀ ਨਾ ਹੋਵੇ। ਪਰ ਤੂੰ ਤੇ ਸਾਰਿਆ ਦੇ ਵਿਚ ਪ੍ਰਤਿਸ਼ਟਤ ਹੈਂ ਤੇਰਾ ਇਕ ਗੁਨਾਹ, ਦਸ ਹਜ਼ਾਰ ਗੁਨਾਹਾਂ ਵਰਗਾ ਹੈ। ਇਸ ਕਰਕੇ ਗੁਨਾਹ ਕਰਨ ਲਗਿਆਂ ਸੋਚ ਲਵੀਂ ਕਿ ਮੈਂ ਦਸ ਹਜ਼ਾਰ ਗੁਨਾਹ ਕਰ ਰਿਹਾ ਹਾਂ, ਇਸ ਤਰ੍ਹਾਂ ਮੁਹੰਮਦ ਸਾਹਿਬ ਨੇ ਸਮਝਾਇਆ ਸੀ। ਛੋਟੇ ਹੁੰਦਿਆਂ ਫਰੰਟੀਅਰ (ਪਾਕਿਸਤਾਨ) ਵਿਚ ਮੈਂ ਇਹ ਪੜ੍ਹਿਆ ਸੀ। ਉਦੋਂ ਜਿੱਥੇ ਬਾਕੀ ਮਜ਼ਹਬਾਂ ਦੀ ਵਿਦਿਆ ਸੀ, ਥੋੜ੍ਹਾ ਬਹੁਤ ਇਸਲਾਮੀ ਇਤਿਹਾਸ ਵੀ ਪੜ੍ਹਨਾ ਪੈਂਦਾ ਸੀ। ਮੇਰੇ ਮਾਸੂਮ ਦਿਲ ਨੂੰ ਉਦੋਂ ਇਹ ਸਮਝ ਨਹੀਂ ਸੀ ਆਈ। ਬਈ ਹੱਦ ਹੋ ਗਈ, ਇਕ ਗੁਨਾਹ, ਦਸ ਹਜ਼ਾਰ ਗੁਨਾਹਾਂ ਵਰਗਾ। ਤੇਰੀ ਇਕ ਚੋਰੀ ਦਸ ਹਜ਼ਾਰ ਚੋਰੀਆਂ ਵਰਗੀ। ਵਾਕਈ ਇਕ ਧਾਰਮਿਕ ਮਨੁੱਖ ਇਕ ਭੁੱਲ ਕਰਦਾ ਹੈ ਪਤਾ ਨਹੀਂ ਕਿਤਨਿਆਂ ਨੂੰ ਅਧਾਰਮਿਕ ਬਣਾ ਦਿੰਦਾ ਹੈ। ਕਿਤਨਿਆਂ ਦੀ ਸ਼ਰਧਾ ਧਰਮ ਤੋਂ ਟੁਟਦੀ ਹੈ। ਕਿਤਨਿਆਂ ਦਾ ਵਿਸ਼ਵਾਸ਼ ਪਰਮਾਤਮਾ ਤੋਂ ਟੁਟਦਾ ਹੈ। ਜਿਊਂਦਾ ਜਾਗਦਾ ਮਨੁੱਖ ਸਮਾਜ ਦਾ ਹਿੱਸਾ ਬਣ ਜਾਂਦਾ ਹੈ।

ਹੁਣ ਤੀਸਰਾ ਨੁਕਤਾ--ਗਰਭ-ਕਾਲ ਦਾ ਬੱਚਾ ਸਮਾਜ ਦਾ ਹਿੱਸਾ ਨਹੀਂ ਹੈ। ਇਹ ਕਰੀਬਨ ੨ ਤਨ ਕਰਕੇ, ਮਨ ਕਰਕੇ ਨਿਰਦੋਸ਼ ਹੈ, ਨਿਰੋਗ ਹੈ। ਇਹ ਮਰਿਆ ਹੋਇਆ ਵੀ ਸਮਾਜ ਦਾ ਹਿੱਸਾ ਨਹੀਂ ਹੈ। ਇਹ ਕੋਈ ਹੁਣ ਸਮਾਜ ਵਾਸਤੇ ਖ਼ਤਰਾ ਨਹੀਂ ਹੈ। ਜਦ ਕਦੇ ਇਕ ਅੱਧ ਭਗਤ, ਇਕ ਅੱਧ ਸੰਤ, ਸਾਧਨਾ ਕਰਕੇ, ਸਮਾਜ ਦਾ ਹਿੱਸਾ ਨਹੀਂ ਰਹਿ ਜਾਂਦਾ, ਫਿਰ ਸਮਾਜ ਉਸ ਦੀ ਵਿਰੋਧਤਾ ਤੇ ਖੜਾ ਹੋ ਜਾਂਦਾ ਹੈ। ਇਕ ਵੀ ਚੋਟੀ ਦਾ ਸੰਤ, ਸਮਾਜ ਦੀ ਕੁਟਲ ਨੀਤੀ ਤੋਂ ਬਚਿਆ ਨਹੀਂ। ਕਿਸੇ ਨੂੰ ਸੂਲੀ ਤੇ ਟੰਗਿਆ ਹੈ, ਕਿਸੇ ਨੂੰ ਤਤੀ ਤਵੀ ਤੇ ਬੈਠਾਇਆ ਹੈ। ਕਿਸੇ ਦੇ ਬੰਦ ੨ ਕੱਟੇ ਨੇ। ਕਿਸੇ ਨੂੰ ਦੀਵਾਰਾਂ ਵਿਚ ਚਿਣਿਆਂ ਹੈ। ਕਾਰਣ? ਇਹ ਸਮਾਜ ਦਾ ਹਿੱਸਾ ਨਹੀਂ ਬਣਦੇ। ਇਹ ਜਿਊਂਦਿਆਂ ਜੀ ਸਮਾਜ ਤੋਂ ਨਿਕਲ ਜਾਂਦੇ ਨੇ। ਬੱਚਾ ਸਮਾਜ ਦਾ ਹਿੱਸਾ ਨਹੀਂ ਹੈ, ਅਜੇ ਪ੍ਰਾਕਿਰਤਕ ਰੂਪ ਵਿਚ ਮਜ਼ਬੂਰ ਹੈ, ਗਰਭ ਦੇ ਵਿਚ ਹੈ। ਮੁਰਦਾ ਸਮਾਜ ਦਾ

ਹਿੱਸਾ ਨਹੀਂ, ਇਹ ਵੀ ਪ੍ਰਾਕਿਰਤਕ ਰੂਪ ਵਿਚ ਮਜ਼ਬੂਰ ਹੈ। ਸਮਾਜ ਤੋਂ ਨਿਕਲ ਗਿਆ ਹੈ। ਪਰ ਇਕ ਜਿਊਂਦਾ ਜਾਗਦਾ ਮਨੁੱਖ ਸਮਾਜ ਦੇ ਵਿਚ ਜੀ ਰਿਹਾ ਹੈ ਪਰ ਸਮਾਜ ਦਾ ਹਿੱਸਾ ਨਹੀਂ ਰਿਹਾ, ਸਾਧਨਾ ਕਰਕੇ:-

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥*

(ਅੰਗ ੧੪੫)

ਉਸ ਦਾ ਜੋੜ ਨਹੀਂ ਜੁੜਦਾ, ਸਾਰਾ ਸੰਸਾਰ ਉਸਦੀ ਮੁਖ਼ਾਲਫ਼ਤ ਤੇ ਖੜਾ ਹੋ ਜਾਂਦਾ ਹੈ। ਦੋ ਸ਼ਬਦ ਹੋਰ ਵੀ ਨੋਟ ਕਰ ਲੈਣਾ। ਜਿਸ ਸੰਤ ਦੀ ਬਹੁਤੀ ਪੂਜਾ ਤੇ ਪ੍ਰਤਿਸ਼ਟਾ ਹੈ ਅਤੇ ਲੋਕੀਂ ਸਿਰਾਂ ਤੇ ਚੁਕੀ ਫਿਰਦੇ ਨੇ, ਸਮਝ ਲੈਣਾ ਅਜੇ ਸਮਾਜ ਦਾ ਹੀ ਹਿੱਸਾ ਹੈ। ਅਜੇ ਸਮਾਜ ਤੋਂ ਉੱਚਾ ਨਹੀਂ ਉਠਿਆ। ਉੱਚਾ ਉਠ ਜਾਏ ਤੇ ਸੰਸਾਰ ਪੂਜਾ ਕਰਦਾ ਹੈ? ਕਤਈ ਨਹੀਂ ਕਰਦਾ। ਜ਼ਮਾਨਾ ਬਦਲਿਆ ਨਹੀਂ ਹੈ, ਇਸ ਚੱਕਰ ਵਿਚ ਨਾ ਪੈਣਾ। ਜਿਹੜੇ ਲੋਕ ਕਹਿੰਦੇ ਨੇ ਉਹਨਾਂ ਨਾਲ ਮੇਰਾ ਮਨ ਕਤਈ ਸਹਿਮਤ ਨਹੀਂ ਹੁੰਦਾ। ਕਹਿੰਦੇ ਨੇ ਸਮਾਂ ਬਹੁਤ ਬੁਰਾ ਹੈ, ਮੈਂ ਕਿਹਾ ਨਹੀਂ।

ਜਦ ਅਸ਼ੋਕ ਵਾਟਿਕਾ ਵਿਚ ਰਾਵਣ ਨੇ ਸੀਤਾ ਨੂੰ ਕੈਦ ਰਖਿਆ ਹੋਏਗਾ ਅਤੇ ਛਲ ਨਾਲ ਪੰਚਵਟੀ ਤੋਂ ਚੁੱਕ ਕੇ ਲਿਆਇਆ ਹੋਵੇਗਾ, ਲੋਕਾਂ ਨੇ ਇਹੀ ਆਖਿਆ ਹੋਵੇਗਾ ਕਿ ਸਮਾਂ ਬਹੁਤ ਬੁਰਾ ਆਇਆ ਹੈ, ਵਕਤ ਬਹੁਤ ਬੁਰਾ ਆਇਆ ਹੈ। ਅਯੁਧਿਆ ਦੇ ਧੋਬੀਆਂ ਨੇ ਅਤੇ ਬਹੁਤ ਸਾਰੇ ਲੋਕਾਂ ਨੇ ਮਿਲ ਕੇ ਇਲਜ਼ਾਮ ਲਾਇਆ ਹੋਵੇਗਾ ਕਿ ਇਸ ਸੀਤਾ ਨੂੰ ਅਸੀਂ ਰਾਣੀ ਮੰਨਣ ਨੂੰ ਤਿਆਰ ਨਹੀਂ। ਇਹ ਰਾਵਣ ਕੋਲ ਰਹੀ ਹੈ, ਇਸ ਨੂੰ ਕਢੋ। ਸਿਆਣੇ ਮਨੁੱਖਾਂ ਨੇ ਤੇ ਉਦੋਂ ਇਹੋ ਆਖਿਆ ਹੋਵੇਗਾ ਕਿ ਜ਼ਮਾਨਾ ਬੜਾ ਖ਼ਰਾਬ ਹੈ, ਜ਼ਮਾਨਾ ਬਹੁਤ ਬੁਰਾ ਹੈ।

ਭਰੀ ਸਭਾ ਵਿਚ ਜਦ ਦੁਸਾਸ਼ਨ ਦਰੋਪਦੀ ਨੂੰ ਨਗਨ ਕਰ ਰਿਹਾ ਹੋਵੇਗਾ, ਆਖ਼ਰ ਧ੍ਰਿਤਰਾਸ਼ਟਰ ਚਚੇਰਾ ਸੌਹਰਾ ਹੀ ਤੇ ਸੀ, ਹੋਰ ਕੌਣ ਸੀ। ਸੌਹਰੇ ਦੇ ਸਾਹਮਣੇ, ਆਪਣੇ ਦੇਵਰਾਂ ਦੇ ਸਾਹਮਣੇ, ਭਰੀ ਮਹਿਫ਼ਲ ਵਿਚ, ਜਿੱਥੇ ਦ੍ਰੋਣਾਚਾਰੀਆ ਜੈਸਾ ਗੁਰੂ ਵੀ ਬੈਠਾ ਹੋਵੇ, ਜਿੱਥੇ ਮਹਾਨ ਪਿਤਾਮਾ ਵੀ ਬੈਠਾ ਹੈ ਭੀਸ਼ਮ, ਉਹ ਵੀ ਜ਼ਬਾਨ ਨਹੀਂ ਖੋਲ੍ਹਦਾ। ਉਹ ਵੀ ਅਨਰਥ ਦੇਖ ਕੇ ਚੁਪ ਬੈਠਾ ਹੈ, ਨਹੀਂ ਬੋਲਦਾ। ਹਰ ਸਿਆਣੇ ਮਨੁੱਖ ਨੇ ਆਖਿਆ ਹੋਵੇਗਾ, ਹੁਣ ਜ਼ਮਾਨਾ ਬਹੁਤ ਖ਼ਰਾਬ ਹੈ, ਵਕਤ ਬਹੁਤ ਬੁਰਾ ਹੈ।

ਮਾਸੂਮ ਬੱਚੇ (ਧ੍ਰੂ) ਨੂੰ ਮਤ੍ਰਈ ਮਾਂ ਨੇ ਪਿਉ ਦੀ ਗੋਦ ਵਿਚੋਂ ਚੁੱਕ ਕੇ ਧੱਕਾ ਮਾਰ ਕੇ ਪਰ੍ਹੇ ਸੁੱਟਿਆ ਹੋਵੇਗਾ ਅਤੇ ਆਖਿਆ ਹੋਵੇਗਾ ਇਸ ਗੋਦ ਵਿਚ ਤੂੰ ਬੈਠਣਾ ਸੀ ਤੇ ਮੇਰੀ ਕੁੱਖ ਤੋਂ ਜਨਮ ਲੈਣਾ ਸੀ। ਤੂੰ ਨਹੀਂ ਬੈਠ ਸਕਦਾ। ਉਹ ਰੋਂਦਾ ਹੋਇਆ ਮਾਂ ਕੋਲ ਗਿਆ ਹੋਵੇਗਾ ਤੇ ਫਿਰ ਤੜਪਦਾ ਹੋਇਆ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ:-

*ਮਨ ਬੈਰਾਗੀ ਹੋਇ ਅਤੀਤਾ॥*

ਪਰਮਾਤਮਾ ਦੀ ਤਲਾਸ਼ ਵਿਚ ਨਿਕਲਿਆ ਹੋਵੇਗਾ, ਘਰ ਛੋੜ ਕੇ, ਐਸੀ

ਕਿਹੜੀ ਜ਼ਬਾਨ ਹੈ ਜਿਸ ਨੇ ਇਸ ਮਾਸੂਮ ਨੂੰ ਦੇਖ ਕੇ ਇਹ ਨਾ ਆਖਿਆ ਹੋਵੇ, ਸਮਾਂ ਬਹੁਤ ਬੁਰਾ ਹੈ। ਵਕਤ ਬਹੁਤ ਬੁਰਾ ਹੈ।

ਮਾਸੂਮ ਜਿੰਦਾਂ ਨੂੰ ਸਰਹੰਦ ਵਿਚ ਜਦ ਦੀਵਾਰ ਵਿਚ , ਚਿਣਿਆ ਜਾ ਰਿਹਾ ਹੋਵੇਗਾ, ਐਸੀ ਕਿਹੜੀ ਅੱਖ ਹੈ ਜੋ ਨਮ ਨਾ ਹੋਈ ਹੋਵੇ। ਐਸੀ ਕਿਹੜੀ ਜ਼ਬਾਨ ਹੈ ਜਿਸ ਨੇ ਇਹ ਨਾ ਆਖਿਆ ਹੋਵੇ ਜ਼ਮਾਨਾ ਬਹੁਤ ਖ਼ਰਾਬ ਹੈ। ਵਕਤ ਬਹੁਤ ਬੁਰਾ ਹੈ। ਇਹ ਤੇ ਹਰ ਵਕਤ ਹੈ। ਜਦੋਂ ਦੀ ਪੁਨਿਆ ਦੀ ਰਾਤ ਹੈ, ਉਦੋਂ ਦੀ ਹੀ ਮੱਸਿਆ ਦੀ ਰਾਤ ਹੈ। ਜਦੋਂ ਦੀ ਰਾਤ ਹੈ, ਉਦੋਂ ਦੀ ਹੀ ਰਾਤ ਚਲੀ ਆ ਰਹੀ ਹੈ।

ਸਮਾਜ ਕਤਈ ਚੰਗਾ ਨਹੀਂ ਹੁੰਦਾ, ਕੋਈ ਵਿਅਕਤੀ ਚੰਗਾ ਹੁੰਦਾ ਹੈ। ਸਮਾਜ ਕਤਈ ਧਾਰਮਿਕ ਨਹੀਂ ਹੁੰਦਾ, ਕੋਈ ਵਿਅਕਤੀ ਧਾਰਮਿਕ ਹੁੰਦਾ ਹੈ।ਮੁਲਕ ਕੋਈ ਧਾਰਮਿਕ ਨਹੀਂ ਹੁੰਦਾ, ਕੋਈ ਵਿਅਕਤੀ ਧਾਰਮਿਕ ਹੁੰਦਾ ਹੈ। ਕੌਮ ਕੋਈ ਧਾਰਮਿਕ ਨਹੀਂ ਹੁੰਦੀ, ਵਿਅਕਤੀ ਧਾਰਮਿਕ ਹੁੰਦਾ ਹੈ।

ਜਦੋਂ ਧਾਰਮਿਕ ਹੋ ਜਾਂਦਾ ਹੈ, ਸਮਾਜ ਦਾ ਹਿੱਸਾ ਨਹੀਂ ਰਹਿ ਜਾਂਦਾ। ਜੈਸੇ ਹੀ ਸਮਾਜ ਦਾ ਹਿੱਸਾ ਨਹੀਂ ਰਹਿੰਦਾ, ਸਮਾਜ ਵਿਰੋਧਤਾ ਤੇ ਖੜਾ ਹੋ ਜਾਂਦਾ ਹੈ। ਬੇਦੀ ਰਹੁਰੀਤੀ ਦੇ ਮੁਤਾਬਿਕ ਗੁਰੂ ਨਾਨਕ ਨਹੀਂ ਚਲੇ।ਦਸਮ ਗ੍ਰੰਥ ਵਿਚ ਕਲਗੀਧਰ ਪਾਤਸ਼ਾਹ ਕਹਿੰਦੇ ਨੇ:-

*ਜਿਨੈ ਬੇਦ ਪਠਿਓ ਸੁ ਬੇਦੀ ਕਹਾਏ ॥*

ਇਨਕਾਰ ਕਰ ਦਿੱਤਾ। ਨੌਂ ਸਾਲ ਦੇ ਬੱਚੇ ਨੂੰ ਯੱਗੋ-ਪਵਿਤ ਕਰਾਇਆ ਜਾਂਦਾ ਹੈ। ਜਨੇਊ ਪਹਿਨਣ ਤੋਂ ਇਨਕਾਰ ਕਰ ਦਿੱਤਾ। ਜਿਸ ਢੰਗ ਦੀ ਪਰੰਪਰਾ ਚਲੀ ਹੋਈ ਸੀ, ਇਸ ਨੂੰ ਪਹਿਨਣ ਤੋਂ ਗੁਰੂ ਨਾਨਕ ਇਨਕਾਰੀ ਹੋਏ। ਪਹਿਲੇ ਤੇ ਬੇਦੀਆਂ ਨੇ ਕਿਹਾ ਕਿ ਭਰਿਸ਼ਟ ਹੈ। ਇਹ ਕੁਰਾਹੀਆ ਹੈ, ਇਹ ਭੂਤਨਾ, ਬੇਤਾਲਾ ਹੈ। ਬਾਅਦ ਵਿਚ ਸਾਰਿਆਂ ਨੇ ਕਿਹਾ। ਇਹ ਇਕ ਹਕੀਕਤ ਹੈ, ਇਹ ਇਕ ਬਹੁਤ ਵੱਡੀ ਸਚਾਈ ਹੈ। ਤੰਦਰੁਸਤ ਕੇਵਲ ਗਰਭ-ਕਾਲ ਦਾ ਬੱਚਾ ਹੈ ਤੇ ਮੁਰਦਾ ਹੈ। ਸਮਾਜ ਤੇ ਭਰਿਸ਼ਟ ਹੈ। ਜਦੋਂ ਭਰਸ਼ਿਟ ਸਮਾਜ ਦਾ ਕੋਈ ਹਿੱਸਾ ਬਣਦਾ ਨਹੀਂ, ਸੰਤ ਹੋ ਜਾਂਦਾ ਹੈ, ਬ੍ਰਹਮ ਗਿਆਨੀ ਹੋ ਜਾਂਦਾ ਹੈ। ਸਮਾਜ ਤੋਂ ਉੱਚਾ ਉਠ ਜਾਂਦਾ ਹੈ। ਸਮਾਜ ਤੋਂ ਅਜੇ ਥੱਲੇ ਹੈ ਗਰਭ-ਕਾਲ ਦਾ ਬੱਚਾ। ਸਮਾਜ ਤੋਂ ਨਿਕਲ ਗਿਆ ਹੈ ਇਹ ਮੁਰਦਾ। ਪਰ ਜਦ ਕੋਈ ਜਿਊਂਦਾ ਜਾਗਦਾ ਮਨੁੱਖ ਸਮਾਜ ਵਿਚ ਰਹਿੰਦਾ ਹੋਇਆ, ਸਮਾਜ ਦਾ ਹਿੱਸਾ ਨਹੀਂ ਬਣਦਾ, ਉਦੋਂ ਸਮਾਜ ਵਿਰੋਧਤਾ ਤੇ ਖੜਾ ਹੋ ਜਾਂਦਾ ਹੈ। ਖ਼ੈਰ ਹੁਣ ਅਖ਼ਰੀ ਅਰਥ:-

*ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ॥*

ਉਸ ਪਾਰਬ੍ਰਹਮ ਨੇ ਬਖਸ਼ਿਸ਼ ਕਰ ਦਿੱਤੀ, ਸਾਰੇ ਰੋਗ ਮਿਟਾ ਦਿੱਤੇ।

*ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ॥*

ਪੂਰੇ ਗੁਰੂ ਦੀ ਸ਼ਰਣੀ ਪੈਣ ਕਰਕੇ, ਗੁਰੂ ਨੇ ਉਬਾਰ ਲਿਆ ਤੇ ਸਾਰੇ ਕਾਰਜ ਸਵਾਰ ਦਿੱਤੇ।

*ਹਰਿ ਜਨਿ ਸਿਮਰਿਆ ਨਾਮ ਅਧਾਰਿ॥*
*ਤਾਪ ਉਤਾਰਿਆ ਸਤਿਗੁਰ ਪੂਰੇ ਅਪਣੀ ਕਿਰਪਾ ਧਾਰਿ॥ ਰਹਾਉ ॥*

ਅਸਲ ਵਿਚ ਪਰਮਾਤਮਾ ਦਾ ਨਾਮ ਹੀ ਮਨ ਦਾ ਅਧਾਰ ਹੈ। ਨਾਮ ਦਾ ਸਿਮਰਨ ਕਰਨ ਕਰਕੇ ਪੂਰੇ ਸਤਿਗੁਰੂ ਨੇ ਕਿਰਪਾ ਕੀਤੀ ਤੇ ਬਾਲਕ ਹਰਿਗੋਬਿੰਦ ਦਾ ਤਾਪ ਉਤਾਰ ਦਿੱਤਾ, ਬੁਖਾਰ ਲਾਹ ਦਿੱਤਾ।

*ਸਦਾ ਅਨੰਦ ਕਰਹ ਮੇਰੇ ਪਿਆਰੇ*
*ਹਰਿ ਗੋਵਿਦੁ ਗੁਰਿ ਰਾਖਿਆ॥*

ਪ੍ਰਭੂ ਦੇ ਗੁਣ ਗਾਉਂਦਿਆਂ ੨ ਪਰਮਾਤਮਾ ਨੇ ਹਰਿਗੋਬਿੰਦ ਨੂੰ ਰਖ ਲਿਆ ਹੈ। ਸਾਰੀਆਂ ਅਪਦਾਵਾਂ ਤੋਂ ਬਚਾ ਲਿਆ ਹੈ।

*ਵਡੀ ਵਡਿਆਈ ਨਾਨਕ ਕਰਤੇ ਕੀ*
*ਸਾਚੁ ਸਬਦੁ ਸਤਿ ਭਾਖਿਆ॥੨॥*

ਉਸ ਪਰਮਾਤਮਾ ਦੀ ਵਡਿਆਈ ਬਹੁਤ ਵੱਡੀ ਹੈ ਅਤੇ ਬਿਆਨ ਤੋਂ ਬਾਹਰ ਹੈ। ਜੋ ਉਸ ਦੇ ਨਾਲ ਜੁੜ ਜਾਂਦਾ ਹੈ, ਉਸ ਦੇ ਸਾਰੇ ਕਾਰਜ ਪ੍ਰਭੂ ਆਪ ਕਰਦਾ ਹੈ। ਆਪ ਹੀ ਸਹਾਈ ਹੁੰਦਾ ਹੈ।

*****

# ਰੋਗ ਸੋਗ ਅਤੇ ਯਾਦ

ਸੋਰਠਿ ਮਹਲਾ ੫

ਤਾਪ ਗਵਾਇਆ ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥ ਸਰਬ ਕਲਿਆਣ ਪ੍ਰਭਿ ਕੀਨੇ॥ ਕਰਿ ਕਿਰਪਾ ਆਪਿ ਦੀਨੇ॥੧॥ ਬੇਦਨ ਸਤਿਗੁਰਿ ਆਪਿ ਗਵਾਈ॥ ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ ਰਹਾਉ॥ ਜੋ ਮੰਗਹਿ ਸੋ ਲੇਵਹਿ॥ ਪ੍ਰਭ ਅਪਣਿਆ ਸੰਤਾ ਦੇਵਹਿ॥ ਹਰਿ ਗੋਵਿੰਦ ਪ੍ਰਭਿ ਰਾਖਿਆ॥ ਜਨ ਨਾਨਕ ਸਾਚੁ ਸੁਭਾਖਿਆ॥੨॥੬॥੭੦॥

{ਅੰਗ ੬੨੦}

ਦੁਨੀਆਂ ਵਿਚ ਜਿਤਨੇ ਵੀ ਮੁਲਕ ਨੇ, ਹਰ ਮੁਲਕ ਦੇ ਵਿਚ ਇਕ ਸਭ ਤੋਂ ਵੱਡਾ ਤਿਉਹਾਰ ਹੁੰਦਾ ਹੈ, ਬਾਕੀ ਉਸ ਦੇ ਨਾਲ ਛੋਟੇ ੨ ਹੁੰਦੇ ਨੇ। ਸਾਡੇ ਦੇਸ ਵਿਚ ਵੀ ਸਭ ਤੋਂ ਵੱਡਾ ਤੇ ਸਾਂਝਾ ਤਿਉਹਾਰ ਇਹ ਦਿਵਾਲੀ ਹੈ, ਜੋ ਅਜ ਦੇ ਦਿਨ (੧੨.੧੧.੨੦੦੪) ਇਹ ਤਿਉਹਾਰ ਦੇ ਰੂਪ ਵਿਚ ਆਈ ਹੈ। ਇਸ ਨੂੰ ਸਿੱਖ ਤੇ ਮਨਾਉਂਦੇ ਹੀ ਨੇ, ਹਿੰਦੂ ਵੀ ਮਨਾਉਂਦੇ ਨੇ, ਜੈਨੀ ਵੀ ਮਨਾਉਂਦੇ ਨੇ, ਬੋਧੀ ਵੀ ਮਨਾਉਂਦੇ ਨੇ। ਇਕ ਤਬਕਾ ਨਹੀਂ, ਇਸ ਦੇਸ ਦੇ ਵਿਚ ਵੱਡੇ ਚਾਰ ਧਰਮ ਪੈਦਾ ਹੋਏ ਨੇ, ਸਨਾਤਨ ਮਤ, ਬੋਧ ਮਤ, ਜੈਨ ਮਤ ਅਤੇ ਸਿਖ ਮਤ। ਇਹ ਚਾਰੇ ਹੀ ਦਿਵਾਲੀ ਮਨਾਉਂਦੇ ਨੇ ਪਰ ਆਪਣੇ ੨ ਢੰਗ ਨਾਲ, ਯਾ ਮੈਂ ਇੰਞ ਕਹਾਂ ਕਿ ਇਹ ਇਕੋ ਹੀ ਤਿਉਹਾਰ ਹੈ ਜੋ ਚੌਹਾਂ ਦਾ ਹੀ ਸਾਂਝਾ ਹੈ। ਬਾਕੀ ਤਿਉਹਾਰ ਆਪਣੇ ੨ ਨੇ। ਆਪੋ ਆਪਣੇ ਢੰਗ ਨਾਲ ਵੱਖ ੨ ਧਰਮ ਮਨਾਉਂਦੇ ਨੇ। ਇਹ ਇਕੋ ਹੀ ਤਿਉਹਾਰ ਹੈ ਜੋ ਸਨਾਤਨੀ, ਬੋਧੀ, ਜੈਨੀ ਅਤੇ ਸਿੱਖ ਸਾਰੇ ਹੀ ਮਨਾਉਂਦੇ ਨੇ। ਇਥੋਂ ਇਕ ਗੱਲ ਸਪਸ਼ਟ ਹੁੰਦੀ ਹੈ ਕਿ ਸਾਰਿਆਂ ਦੀ. ਮੂਲ ਸਮੱਸਿਆ ਇਕੋ ਹੀ ਹੈ ਚਾਹੇ ਉਹ ਸਨਾਤਨੀ ਹੈ, ਬੋਧੀ ਹੈ, ਜੈਨੀ ਹੈ ਯਾ ਸਿੱਖ ਨੇ। ਸਭ ਦੀ ਮੂਲ ਸਮੱਸਿਆ ਇਕੋ ਹੀ ਹੈ, ਕਿਆ? ਦੁੱਖ। ਦੁਖੀ ਨੇ ਸਨਾਤਨੀ, ਦੁਖੀ ਨੇ ਜੈਨੀ, ਦੁਖੀ ਨੇ ਬੋਧੀ ਔਰ ਦੁਖੀ ਨੇ ਸਿੱਖ। ਇਹ ਸਾਰੇ ਤਨ ਕਰਕੇ ਵੀ ਦੁਖੀ ਨੇ ਅਤੇ ਮਨ ਕਰ ਕੇ ਵੀ ਦੁਖੀ ਨੇ। ਤਨ ਕਰਕੇ ਰੋਗੀ ਨੇ, ਮਨ ਕਰਕੇ ਸੋਗੀ ਨੇ। ਤਨ ਦੇ ਵਿਚ ਰੋਗ ਹੈ, ਮਨ ਦੇ ਵਿਚ ਸੋਗ ਹੈ। ਕੀ ਹੋਇਆ ਇਹ ਸਨਾਤਨੀ ਹੈ, ਜੈਨੀ ਹੈ, ਬੋਧੀ ਹੈ, ਸਿੱਖ ਹੈ। ਸਾਰੇ ਹੀ ਚਿੰਤਾ ਵਿਚ ਨੇ। ਮਹਾਰਾਜ ਤੇ ਕਹਿੰਦੇ ਨੇ:-

*ਜੋ ਜੋ ਦੀਸੈ ਸੋ ਸੋ ਰੋਗੀ॥*

*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*

(ਅੰਗ ੧੧੪੦)

ਜੋ ਜੋ ਦਿਸਦਾ ਹੈ ਸਭ ਰੋਗੀ ਹਨ। ਰੋਗਾਂ ਤੋਂ ਰਹਿਤ ਸਿਰਫ਼ ਇਕ ਪਰਮਾਤਮਾ ਹੈ। ਸੰਸਾਰ ਤੇ ਰੋਗੀ ਹੈ ਅਤੇ ਸੰਸਾਰ ਵਿਚ ਸਾਰੇ ਨੇ। ਇਹਨਾਂ ਚਾਰਾਂ ਧਰਮਾਂ ਤੋਂ ਇਲਾਵਾ ਜਿਹੜੇ ਚਾਰ ਧਰਮ ਮਿਡਲ ਈਸਟ (Middle East) ਵਿਚ ਪੈਦਾ ਹੋਏ ਨੇ, ਯਹੂਦੀ, ਈਸਾਈ, ਪਾਰਸੀ ਅਤੇ ਮੁਸਲਮਾਨ (ਇਸਲਾਮ)। ਉਥੇ ਨਵਾਂ ਧਰਮ ਇਸਲਾਮ ਹੈ ਅਤੇ ਪੁਰਾਣਾ ਧਰਮ ਯਹੂਦੀ ਹੈ। ਇੱਥੇ ਨਵਾਂ ਧਰਮ ਸਿੱਖ ਧਰਮ ਹੈ, ਪੁਰਾਣਾ ਸਨਾਤਨ ਮਤ ਹੈ। ਇਹ ਚਾਰੇ ਦੇ ਚਾਰੇ ਰੋਗੀ ਨੇ, ਉਹ ਵੀ ਚਾਰੇ ਦੇ ਚਾਰੇ ਰੋਗੀ ਨੇ। ਤਨ ਕਰਕੇ ਰੋਗੀ ਨੇ, ਮਨ ਕਰਕੇ ਸੋਗੀ ਨੇ। ਅਸੀਂ ਇਸ ਤਰ੍ਹਾਂ ਨਹੀਂ ਕਹਿ ਸਕਦੇ ਕਿ ਹਿੰਦੂ ਰੋਗੀ ਹੈ ਤੇ ਮੁਸਲਮਾਨ ਨਹੀਂ। ਈਸਾਈ ਰੋਗੀ ਹੈ ਤੇ ਸਿੱਖ ਨਹੀਂ। ਜੈਨੀ ਰੋਗੀ ਹੈ ਤੇ ਪਾਰਸੀ ਨਹੀਂ ਹੈ। ਬੋਧੀ ਰੋਗੀ ਹੈ ਤੇ ਯਹੂਦੀ ਨਹੀਂ। ਇਸ ਤਰ੍ਹਾਂ ਨਹੀਂ ਕਹਿ ਸਕਦੇ। ਅਸਲ ਵਿਚ ਸਾਰੇ ਹੀ ਰੋਗੀ ਨੇ। ਰੋਗ ਰਹਿਤ ਕੇਵਲ ਪਰਮਾਤਮਾ ਹੈ, ਇਕ ਈਸ਼ਵਰ ਹੈ, ਇਕ ਅਕਾਲ ਪੁਰਖ ਹੈ। ਬਾਕੀ ਕੋਈ ਵੀ ਰੋਗਾਂ ਤੋਂ ਰਹਿਤ ਨਹੀਂ ਹੈ।

ਰੋਗ ਹੈਗੇ ਨੇ ਤੇ ਫਿਰ ਇਸਦਾ ਕੁਝ ਕਾਰਣ ਵੀ ਹੋਵੇਗਾ। ਸੋਗ ਹੈਗੇ ਨੇ ਤੇ ਫਿਰ ਇਸਦਾ ਵੀ ਕੁਝ ਕਾਰਣ ਹੋਵੇਗਾ। ਜੇ ਰੋਗਾਂ ਦਾ ਕਾਰਣ ਹੈ ਤੇ ਫਿਰ ਕੋਈ ਨਵਿਰਤੀ ਦਾ ਸਾਧਨ ਵੀ ਹੋਵੇਗਾ। ਇਹਨਾਂ ਨੂੰ ਦੂਰ ਕਰਨ ਦਾ ਵੀ ਕੋਈ ਸਾਧਨ ਹੋਵੇਗਾ। ਅਗਰ ਨਵਿਰਤੀ ਦਾ ਸਾਧਨ ਹੋਵੇਗਾ, ਫਿਰ ਕਹਿਣਾ ਪਵੇਗਾ ਸੁਖ ਹੈ। ਇਹ ਦੋਵੇਂ ਬੋਲ ਤੁਹਾਡੇ ਸਾਹਮਣੇ ਰਖਾਂ:-

*ਬਾਲੀ ਰੋਵੈ ਨਾਹਿ ਭਤਾਰੁ॥*

(ਅੰਗ ੯੫੪)

ਬਾਲੀ (ਬਾਲਕੀ)। ਵਰ ਯੋਗ ਕੰਨਿਆ। ਵੀਹ ਬਾਈ ਸਾਲ ਦੀ ਹੋ ਗਈ ਹੈ, ੨੪ ਸਾਲਾਂ ਦੀ ਹੋ ਗਈ ਹੈ, ਰਿਸ਼ਤਾ ਨਹੀਂ ਬਣ ਰਿਹਾ। ਕਿਧਰੇ ਸੰਬੰਧ ਨਹੀਂ ਪਏ ਬਣਦੇ। ਰਿਸ਼ਤਾ ਨਹੀਂ ਮਿਲਿਆ। ਮਾਹਰਾਜ ਕਹਿੰਦੇ ਨੇ ਮਾਨਸਿਕ ਤਲ ਤੇ ਇਹ ਬਾਲਕੀ ਦੁਖੀ ਹੁੰਦੀ ਹੈ।

*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥*

ਦੁੱਖ ਸਰੀਰਕ ਤੇ ਮਾਨਸਿਕ ਦੋਨੋਂ ਨੇ। ਮਾਨਸਿਕ ਦੁੱਖਾਂ ਨੂੰ ਸੋਗ ਕਹਿੰਦੇ ਨੇ, ਸਰੀਰਕ ਦੁੱਖਾਂ ਨੂੰ ਰੋਗ ਕਹਿੰਦੇ ਨੇ। ਸਾਰੇ ਹੀ ਦੁਖੀ ਨੇ। ਸਾਰਾ ਸੰਸਾਰ ਦੁਖੀ ਹੈ। ਇਸ ਨੂੰ ਫਿਰ ਗੁਰਬਾਣੀ ਇਸ ਤਰ੍ਹਾਂ ਵੀ ਕਹਿੰਦੀ ਹੈ:-

*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥*

(ਅੰਗ ੬੮੭)

ਇਕ ਦੋ ਦੀ ਗੱਲ ਨਹੀਂ ਹੈ, ਸਾਰਾ ਸੰਸਾਰ ਰੋਗੀ ਹੈ। ਰੋਗ ਅੰਦਰ ਸੀਮਾ

ਵਿਚ ਹੋਵੇ ਅਸੀਂ ਕਹਿੰਦੇ ਹਾਂ ਇਹ ਬੰਦਾ ਤੰਦਰੁਸਤ ਹੈ। ਅਸਲ ਵਿਚ ਤੰਦਰੁਸਤ ਨਹੀਂ ਹੈ, ਰੋਗ ਸੀਮਾ ਵਿਚ ਹੈ। ਅਜੇ ਹੱਦ ਦੇ ਅੰਦਰ ਹੈ। ਜਦ ਇਹ ਰੋਗ ਸੀਮਾ ਤੋਂ ਅੱਗੇ ਟੱਪਦਾ ਹੈ, ਪਤਾ ਕਿਵੇਂ ਚਲਦਾ ਹੈ? ਪੀੜਾ ਨਾਲ। ਰੋਗ ਪੀੜ ਦੇਣ ਲਗ ਪਿਆ ਹੈ, ਰੋਗ ਦਰਦ ਬਣ ਗਿਆ ਹੈ। ਮਨੁੱਖ ਨੂੰ ਵੈਦ, ਡਾਕਟਰ, ਹਕੀਮ ਉਦੋਂ ਯਾਦ ਆਉਂਦਾ ਹੈ ਜਦ ਰੋਗ ਪੀੜਾ ਬਣ ਜਾਏ, ਉਸ ਤੋਂ ਪਹਿਲੇ ਨਹੀਂ। ਰੋਗ ਵੇਦਨਾ ਬਣ ਜਾਏ। ਵੇਦਨਾ ਪੀੜਾ ਨੂੰ ਕਹਿੰਦੇ ਨੇ, ਦਰਦ ਨੂੰ ਕਹਿੰਦੇ ਨੇ। ਪਰ ਗ਼ਜ਼ਬ ਦੀ ਗੱਲ ਇਹ ਜੋ ਸ਼ਬਦ ਵੇਦਨਾ ਹੈ, ਬੇਦਨ ਹੈ ਇਸ ਨੂੰ ਸੰਸਕ੍ਰਿਤ ਵਿਚ ਵੇਦਨ ਕਹਿੰਦੇ ਨੇ। ਇਸ ਦਾ ਪੰਜਾਬੀ ਰੂਪ ਬੱਬੇ (ਬ) ਨਾਲ ਬੇਦਨ ਬਣਦਾ ਹੈ:-

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*

(ਅੰਗ ੬੫੯)

ਐਸੀ ਪੀੜਾ ਪੈਦਾ ਹੋ ਗਈ ਹੈ ਕਿ ਇਲਾਜ ਹੀ ਕੋਈ ਨਹੀਂ।

ਬੇਦਨ=ਪੀੜਾ, ਵੇਦਨ=ਦਰਦ,
ਵੇਦਨ=ਗਿਆਨ

ਇਹ ਦੂਜਾ ਅਰਥ ਹੈ ਇਸਦਾ, ਗਿਆਨ=ਵੇਦ(ਵਿਦਿਆ ਤੋਂ ਬਣਿਆ ਹੈ ਇਹ ਸ਼ਬਦ)। ਸ਼ਬਦ ਕੋਸ਼ ਵਿਚ ਇਸਦੇ ਦੋ ਅਰਥ ਨੇ।

ਵੇਦਨ=ਪੀੜਾ ਵੇਦਨ=ਗਿਆਨ

ਹੈਰਾਨਗੀ ਹੋਵੇਗੀ। ਦੋਵਾਂ ਦੇ ਅਰਥਾਂ ਦਾ ਜ਼ਿਮੀ-ਆਸਮਾਨ ਦਾ ਫ਼ਰਕ। ਐਸਾ ਕਿਉਂ? ਗਿਆਨ ਪੀੜਾ ਦਾ ਹੁੰਦਾ ਹੈ। ਪੀੜਾ ਕਰਕੇ ਪਤਾ ਚਲਦਾ ਹੈ। ਜਿਵੇਂ ਪੀੜਾ ਸਿਰ ਵਿਚ ਹੈ ਤੇ ਅੱਜ ਗਿਆਨ ਹੈ ਪੀੜਾ ਦਾ। ਅੱਜ ਸਮਝ ਇਸ ਸਿਰ ਦੀ ਹੈ। ਅੱਗੇ ਪਿੱਛੇ ਤੇ ਸਿਰ ਦਾ ਕਦੀ ਪਤਾ ਨਹੀਂ ਚਲਿਆ। ਪਰ ਅੱਜ ਸਿਰ ਜ਼ੋਰ ਨਾਲ ਦੁਖਣ ਲਗ ਪਿਆ। ਅੱਜ ਲਗਦਾ ਹੈ ਜਿਵੇਂ ਮੈਂ ਸਿਰ ਹੀ ਹਾਂ, ਹੋਰ ਕੁਛ ਵੀ ਨਹੀਂ। ਸਾਰਾ ਧਿਆਨ ਸਿਰ ਦੇ ਵਿਚ ਹੈ। ਧਿਆਨ ਤੇ ਗਿਆਨ ਦੋਵੇਂ ਇਕੱਠੇ ਰਹਿੰਦੇ ਨੇ। ਗਿਆਨ ਕਿਸ ਦਾ ਮਿਲਦਾ ਹੈ, ਜਿਸ ਦੇ ਵਿਚ ਧਿਆਨ ਹੋਵੇ। ਜਿਸ ਵਿਚ ਧਿਆਨ ਕੋਈ ਨਹੀਂ, ਉਸ ਦਾ ਗਿਆਨ ਵੀ ਕੋਈ ਨਹੀਂ। ਇਹ ਇਕ ਸਪਸ਼ਟ ਗੱਲ ਹੈ। ਚੋਲੀ ਦਾਮਨ ਦਾ ਸਾਥ ਹੈ ਗਿਆਨ ਦਾ ਤੇ ਧਿਆਨ ਦਾ। ਧਿਆਨ ਸਿਰ ਦੇ ਉੱਤੇ ਹੈ ਕਿਉਂਕਿ ਸਿਰ ਦੁਖਦਾ ਪਿਆ ਹੈ। ਹੁਣ ਗਿਆਨ ਵੀ ਸਿਰ ਦਾ ਹੈ, ਮੈਂ ਸਿਰ ਹਾਂ।

ਅੱਗੇ ਪਿੱਛੇ ਤੇ ਪਤਾ ਹੀ ਨਹੀਂ ਚਲਦਾ ਕਿ ਮੂੰਹ ਦੇ ਵਿਚ ਦੰਦ ਹੈਨ ਵੀ ਕਿ ਨਹੀਂ। ਜਦ ਕਦੀ ਦਾੜ੍ਹ ਦੁਖਦੀ ਹੈ, ਭਿਅੰਕਰ ਪੀੜਾ ਹੁੰਦੀ ਹੈ। ਸਾਰਾ ਧਿਆਨ ਦੰਦ ਤੇ ਚਲਾ ਜਾਂਦਾ ਹੈ। ਬਾਰ ੨ ਉਂਗਲ ਵੀ ਉਸ ਦੰਦ ਤੇ ਚਲੀ ਜਾਂਦੀ ਹੈ। ਜਦ ਸਾਰਾ ਧਿਆਨ ਦੰਦ ਤੇ ਚਲਾ ਗਿਆ, ਸਾਰਾ ਗਿਆਨ ਵੀ ਦੰਦ

ਤੇ ਚਲਾ ਗਿਆ। ਹੁਣ ਬਸ ਦੰਦ ਹੀ ਦੰਦ ਦਿਖਾਈ ਦਿੰਦਾ ਹੈ, ਹੋਰ ਕੁਛ ਵੀ ਨਹੀਂ। ਸਰੀਰ ਭੁਲ ਜਾਂਦਾ ਹੈ, ਇਕੋ ਦੰਦ ਚੇਤੇ ਰਹਿ ਜਾਂਦਾ ਹੈ। ਕਿਧਰੇ ਕੰਨ ਦੁਖਣੇ ਆ ਗਏ ਨੇ ਅਤੇ ਭਿਅੰਕਰ ਪੀੜਾ ਹੈ। ਸਾਰਾ ਧਿਆਨ ਕੰਨ ਤੇ ਚਲਾ ਜਾਂਦਾ ਹੈ, ਜਿਵੇਂ ਮੈਂ ਹੁਣ ਕੰਨ ਹੀ ਹਾਂ, ਹੋਰ ਕੁਛ ਵੀ ਨਹੀਂ। ਜਦ ਧਿਆਨ ਕੰਨਾਂ ਤੇ ਚਲਾ ਜਾਂਦਾ ਹੈ ਤੋ ਗਿਆਨ ਵੀ ਕੰਨਾਂ ਦਾ। ਕਿਧਰੇ ਗੁਰੂ ਨਾ ਕਰੇ ਅੱਖਾਂ ਦੁਖਣੇ ਆ ਜਾਂਦੀਆਂ ਨੇ ਤੋ ਸਾਰਾ ਧਿਆਨ ਅੱਖਾਂ ਵਿਚ ਅਤੇ ਗਿਆਨ ਵੀ ਅੱਖਾਂ ਦਾ। ਸਾਰਾ ਦਿਨ ਸਮਝ ਵਿਚ ਅੱਖਾਂ ਹੀ ਘੁੰਮਦੀਆਂ ਰਹਿੰਦੀਆਂ ਨੇ। ਸਾਰਾ ਦਿਨ ਧਿਆਨ ਅੱਖਾਂ ਦੇ ਵਿਚ, ਸਾਰਾ ਦਿਨ ਸਮਝ ਵੀ ਅੱਖਾਂ ਦੀ। ਜਿਵੇਂ ਮੈਂ ਹੁਣ ਅੱਖ ਹੀ ਹਾਂ ਹੋਰ ਕੁਝ ਵੀ ਨਹੀਂ। ਕਦੀ ਪੇਟ ਦੁਖਣੇ ਆ ਜਾਏ। ਵਾਧੂ-ਘਾਟੂ ਖਾਧਾ ਗਿਆ ਹੈ, ਮਰੋੜ ਪੈ ਗਏ ਨੇ, ਬੜੀ ਪੀੜਾ ਹੈ। ਤੋ ਸਾਰਾ ਧਿਆਨ ਪੇਟ ਤੇ ਚਲਾ ਜਾਂਦਾ ਹੈ ਅਤੇ ਸਾਰਾ ਗਿਆਨ ਵੀ ਪੇਟ ਦਾ। ਧਿਆਨ ਤੇ ਗਿਆਨ ਇਕੱਠੇ ਰਹਿੰਦੇ ਨੇ।

ਇਸ ਵਾਸਤੇ ਸੰਸਕ੍ਰਿਤ ਭਾਸ਼ਾ ਨੇ ਇਕ ਸ਼ਬਦ ਘੜਿਆ ਹੈ ਵੇਦਨ (ਪੀੜਾ)। ਵੇਦਨ=ਗਿਆਨ। ਦੋ ਅਵਸਥਾਵਾਂ ਨੂੰ ਬਿਆਨ ਕਰਨ ਵਾਸਤੇ ਦੋ ਸ਼ਬਦ ਨਾ ਉਚਾਰਨ ਕਰਨੇ ਪੈਣ। ਇਕੋ ਨਾਲ ਹੀ ਗੱਲ ਬਣ ਜਾਏ। ਸੰਸਕ੍ਰਿਤ ਭਾਸ਼ਾ ਵਿਚ ਇਹ ਇਕ ਖ਼ੂਬੀ ਹੈ।ਜੈਸੇ ਜੈਦੇਵ ਭਗਤ ਦਾ ਇਕ ਪਦਾ ਹੈ ਧੰਨ ਗੁਰੂ ਗ੍ਰੰਥ ਸਾਹਿਬ ਵਿਚ। ਉਹਨਾਂ ਨੇ ਵੀ ਦੋ ਅਵਸਥਾਵਾਂ ਨੂੰ ਦੋ ਸ਼ਬਦਾਂ ਵਿਚ ਬਿਆਨ ਨਾ ਕਰਕੇ ਇਕ ਵਿਚ ਕੀਤਾ ਹੈ। ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜਦੋਂ ਸ੍ਰੀ ਦਰਬਾਰ ਸਹਿਬ ਵਾਸਤੇ ਨਵੇਂ ੨ ਪਾਠੀ ਰਖਦੇ ਸਨ। ਉਦੋਂ ਉਹਨਾਂ ਕੋਲੋਂ ਇਹ ਪਦਾ ਸੁਣਦੇ ਸਨ। ਸ਼ੁੱਧ ਸੁਣਾ ਦਿਉਗੇ ਤਾਂ ਪਾਠੀ ਰਖਣਾ ਹੈ, ਨਹੀਂ ਤੇ ਨਹੀਂ।

*ਪਰਮਾਦਿ ਪੁਰਖਮਨੋਪਿਮ ਸਤਿ ਆਦਿ ਭਾਵ ਰਤੰ॥*
*ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤ ਸਰਬ ਗਤੰ॥*
*ਕੇਵਲ ਰਾਮ ਨਾ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥*
*ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥ ਰਹਾਉ॥*

(ਅੰਗ ੫੨੬)

ਦੋ ਦੋ ਸ਼ਬਦਾਂ ਨੂੰ, ਦੋ ੨ ਅਵਸਥਾਵਾਂ ਨੂੰ ਇਕ ਸ਼ਬਦ ਦੇ ਵਿਚ ਬਿਆਨ ਕੀਤਾ ਹੈ। ਉਸ ਤਰ੍ਹਾਂ ਸ਼ਬਦ ਹੈ ਪਰਮਆਦਿ(ਪਰਮ-ਆਦਿ) ਇਸ ਦੇ ਵਿਚੋਂ ਅ ਅੱਖਰ ਕਢ ਦਿੱਤਾ ਹੈ, ਇਕੋ ਹੀ ਸ਼ਬਦ ਬਣਾ ਦਿੱਤਾ ਹੈ, ਪਰਮਾਦਿ। ਦੂਜੀਆਂ ਦੋ ਅਵਸਥਾਵਾਂ ਨੇ ਮਨੋਉਪਮੰਗ (ਮਨੋ-ਉਪਮੰਗ), ਮਨ ਤੇ ਉਪਮਾ। ਮਨੋਪਿੰਮ। ਮਨ ਉਪਮਾ ਤੋਂ ਰਹਿਤ। ਮਨ ਉਸਦੀ ਉਪਮਾ ਨਹੀਂ ਕਰ ਸਕਦਾ। ਇਕੋ ਹੀ ਸ਼ਬਦ ਵਿਚ ਦੋ ਅਵਸਥਾਵਾਂ ਨੂੰ ਬਿਆਨ ਕਰਨਾ। ਪਰਮਅਦਭੁਤੰ(ਪਰਮ-ਅਦਭੁਤੰ)। ਇਹ ਵੀ ਦੋ ਸ਼ਬਦ ਨੇ, ਦੋ ਅਸਵਸਥਾਵਾਂ ਨੇ। ਇਸ ਦੇ ਵਿਚੋਂ ਵੀ ਅ ਅੱਖਰ ਕਢ ਦਿੱਤਾ ਹੈ। ਇਕੋ ਹੀ ਸ਼ਬਦ ਬਣਾਇਆ ਹੈ ਜੈਦੇਵ ਨੇ ਪਰਮਦਭੁਤੰ। ਇਸ ਤਰ੍ਹਾਂ ਸੰਸਕ੍ਰਿਤ ਭਾਸ਼ਾ ਦੀ ਇਹ ਖ਼ੂਬੀ ਰਹੀ ਹੈ। ਦੋ ਅਵਸਥਾਵਾਂ ਨੂੰ, ਦੋ ਸ਼ਬਦਾਂ ਵਿਚ ਬਿਆਨ ਨਾ ਕਰਕੇ ਇਕੋ ਵਿਚ ਹੀ ਕਰਨਾ।

ਵੇਦਨ=ਪੀੜਾ(ਦਰਦ)

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*

(ਅੰਗ ੬੫੯)

ਐਸੀ ਬੇਦਨ= ਵੇਦਨ ਪੈਦਾ ਹੋ ਗਈ ਹੈ ਕਿ ਦਵਾਈ ਕੋਈ ਨਹੀਂ। ਐਸਾ ਦਰਦ, ਐਸੀ ਪੀੜਾ। ਵੇਦਨ ਦੇ ਅਰਥ ਪੀੜਾ, ਵੇਦਨ ਦੇ ਅਰਥ ਗਿਆਨ। ਇਕੋ ਸਮੇਂ ਦੋਵੇਂ ਅਰਥ। ਜਿੱਥੇ ਪੀੜਾ ਹੋਵੇਗੀ, ਧਿਆਨ ਉਥੇ ਹੀ ਜਾਵੇਗਾ। ਪੀੜਾ ਔਰ ਗਿਆਨ ਵੇਦਨ ਦੇ ਦੋ ਅਰਥ ਨੇ। ਇਸ ਵਾਸਤੇ ਜਦ ਮਨੁੱਖ ਮਾੜਾ-ਮੋਟਾ ਰੋਗੀ ਹੋਵੇ, ਰੋਗ ਨੂੰ ਬੜੇ ਖ਼ੁਲਾਸੇ ਨਾਲ, ਬੜੇ ਪਰਮਾਣ ਪੂਰਵਕ ਦਸਦਾ ਹੈ। ਹਰ ਇਕ ਨਾਲ ਗੱਲ ਕਰਦਾ ਹੈ। ਕਈ ਦਫ਼ਾ ਤੇ ਰੋਗੀ ਆਪਣੇ ਰੋਗ ਦੀ ਗੱਲ ਇਤਨੀ ਲਮਕਾਉਂਦੇ ਨੇ ਸੁਣਨ ਵਾਲਾ ਦੰਗ ਰਹਿ ਜਾਂਦਾ ਹੈ। ਹੈਰਾਨ ਹੋ ਜਾਂਦਾ ਹੈ ਕਿ ਇਹ ਗੱਲ ਕਦੋਂ ਮੁਕਾਏਗਾ। ਗੱਲ ਕਦੋਂ ਖ਼ਤਮ ਕਰੇਗਾ।

ਪੀੜਾ (ਦਰਦ), ਹੁਣ ਮਹਾਰਾਜ ਕਹਿੰਦੇ ਨੇ ਇਕ ਦੂਸਰੀ ਪੀੜਾ ਹੈ, ਜੋ ਮਨ ਦੇ ਵਿਚ ਹੈ, ਉਸ ਨੂੰ ਸੋਗ ਕਹਿੰਦੇ ਨੇ। ਚਿੰਤਾ, ਸੋਗ। ਜੋ ਕੋਲ ਸੀ ਚਲਾ ਗਿਆ, ਇਸ ਦਾ ਸ਼ੋਕ ਹੈ। ਜੋ ਪ੍ਰਾਪਤ ਕਰਨਾ ਚਾਹੁੰਦਾ ਹਾਂ, ਸ਼ਾਇਦ ਨਾ ਮਿਲੇ ਤੋ ਚਿੰਤਾ ਹੈ। ਮਨ ਦੇ ਵਿਚ ਸ਼ੋਕ ਤੇ ਚਿੰਤਾ। ਜੋ ਚਲਾ ਗਿਆ ਹੈ ਉਸ ਦੀ ਚਿੰਤਾ। ਜਿੱਦਾਂ ਅਸੀਂ ਸਾਰੇ ਹਾਂ, ਸਾਡਾ ਕੁਝ ਨਾ ਕੁਝ ਤਾਂ ਚਲਾ ਗਿਆ ਹੋਵੇਗਾ। ਜੋ ਬੁੱਢਾ ਹੈ ਉਸ ਦੀ ਜਵਾਨੀ ਚਲੀ ਗਈ ਹੋਵੇਗੀ। ਜੋ ਜਵਾਨ ਹੈ ਉਸ ਦਾ ਬਚਪਨਾ ਚਲਾ ਗਿਆ ਹੋਵੇਗਾ। ਜੋ ਕਿਸੇ ਵਕਤ ਐਮ.ਪੀ (M.P.), ਐਮ.ਐਲ.ਏ (M.L.A.) ਸੀ ਅਤੇ ਅੱਜ ਨਹੀਂ ਹੈ। ਉਹ ਰੁਤਬਾ ਚਲਾ ਗਿਆ, ਅਹੁਦਾ ਚਲਾ ਗਿਆ ਹੈ। ਹੋ ਸਕਦਾ ਹੈ ਕਿਸੇ ਦੇ ਕਾਰ ਵਿਹਾਰ ਵਿਚ ਘਾਟਾ ਪੈ ਗਿਆ ਹੋਵੇ, ਨਫ਼ਾ ਚਲਾ ਗਿਆ ਹੋਵੇ। ਕਿਸੇ ਵਕਤ ਸੀ ਅੱਜ ਨਹੀਂ ਹੈ। ਕਿਸੇ ਵਕਤ ਉਹ ਮਿੱਤਰ ਅਜ਼ੀਜ਼ ਸੀ ਪਰ ਅੱਜ ਨਹੀਂ ਹੈ। ਜੋ ਅੱਜ ਨਹੀਂ ਹੈ ਉਸ ਦਾ ਸੋਗ ਹੈ। ਅੱਜ ਜੋ ਮੈਂ ਚਾਹੁੰਦਾ ਹਾਂ, ਪਤਾ ਨਹੀਂ ਮਿਲੇ ਕਿ ਨਾ ਮਿਲੇ ਤੋ ਇਸ ਦੀ ਚਿੰਤਾ ਹੈ। ਮਨ ਵਿਚ ਸੋਗ ਹੈ, ਮਨ ਵਿਚ ਚਿੰਤਾ ਹੈ। ਇਹ ਦੋ ਬੜੇ ਭਿਅੰਕਰ ਰੋਗ ਨੇ ਮਨ ਦੇ ਵਿਚ ਅਤੇ ਤਨ ਦੇ ਵਿਚ ਤਾਂ ਹਜ਼ਾਰਾਂ ਰੋਗ ਨੇ। ਇਸ ਵਾਸਤੇ ਜਦ ਕੋਈ ਰੋਗੀ ਹੋਵੇ ਤਾਂ ਅਸੀਂ ਪੁੱਛ ਲੈਂਦੇ ਹਾਂ ਕਿ ਤੈਨੂੰ ਕਿਹੜਾ ਰੋਗ ਹੈ। ਕਿਉਂਕਿ ਰੋਗ ਇਕ ਤੇ ਨਹੀਂ ਹੈ, ਹਜ਼ਾਰਾਂ ਨੇ। ਪਰ ਜਦ ਬੰਦਾ ਤੰਦਰੁਸਤ ਹੋਵੇ ਤਾਂ ਪੁੱਛਣ ਦੀ ਲੋੜ ਨਹੀਂ ਰਹਿੰਦੀ ਬਈ ਤੈਨੂੰ ਕਿਹੜੀ ਤੰਦਰੁਸਤੀ ਹੈ। ਤੰਦਰੁਸਤੀ ਤੇ ਇਕ ਹੁੰਦੀ ਹੈ। ਰੋਗਾਂ ਦਾ ਨਾ ਹੋਣਾ, ਤੰਦਰੁਸਤੀ ਹੈ।

ਵੈਸੇ ਸਰੀਰ ਇਕ ਹੈ ਅਤੇ ਰੋਗ ਹਜ਼ਾਰਾਂ ਨੇ। ਅੱਖਾਂ ਰੋਗੀ ਹੋਣਗੀਆਂ, ਨਹੀਂ ਤੇ ਕੰਨ ਰੋਗੀ ਹੋਣਗੇ, ਨਹੀਂ ਤੇ ਦੰਦ ਰੋਗੀ ਹੋਣਗੇ, ਨਹੀਂ ਤੇ ਹਾਰਟ (Heart) ਰੋਗੀ ਹੋਵੇਗਾ, ਬਰੇਨ (Brain) ਰੋਗੀ ਹੋਵੇਗਾ ਜਾਂ ਪੇਟ ਰੋਗੀ ਹੋਵੇਗਾ। ਗੋਡੇ ਰੋਗੀ ਨੇ, ਪੈਰ ਰੋਗੀ ਨੇ ਜਾਂ ਜੋੜਾਂ ਦਾ ਦਰਦ ਹੈ। ਸਾਰੇ ਜੋੜ ਰੋਗੀ ਨੇ। ਬੁਖ਼ਾਰ ਹੈ। ਬੁਖ਼ਾਰ ਕੋਈ ਇਕ ਤਰ੍ਹਾਂ ਦਾ ਹੈ। ਸੈਂਕੜੇ ਕਿਸਮਾਂ ਦਾ ਬੁਖ਼ਾਰ ਹੈ। ਨਵੇਂ ਤੋਂ ਨਵੇਂ ਰੋਗ ਵੀ ਪੈਦਾ ਹੁੰਦੇ ਰਹਿੰਦੇ ਨੇ। ਕਿਉਂਕਿ ਰੋਗ ਹਜ਼ਾਰਾਂ ਨੇ ਇਸ ਕਰਕੇ ਪਛਾਣਨ ਵਾਸਤੇ ਮਨੁੱਖ ਨੇ ਨਾਮ ਵੀ ਹਜ਼ਾਰਾਂ ਦਿੱਤੇ ਨੇ। ਬਈ ਫਲਾਣਾ ਰੋਗ ਹੈ। ਇਸ ਵਾਸਤੇ ਪੁੱਛਣਾ ਪੈਂਦਾ ਹੈ ਕਿ ਤੈਨੂੰ ਕਿਹੜਾ ਰੋਗ ਹੈ। ਤੰਦਰੁਸਤ ਹੋਵੇ ਤਾਂ ਪੁੱਛਣ ਦੀ ਲੋੜ ਨਹੀਂ ਕਿ ਤੈਨੂੰ ਕਿਹੜੀ ਤੰਦਰੁਸਤੀ ਹੈ।

ਦੂਸਰਾ ਪਹਿਲੂ ਇਹ ਹੈ ਕਿ ਜਿਹੜੇ ਤੰਦਰੁਸਤ ਦਿਖਾਈ ਦੇ ਰਹੇ ਨੇ ਇਹ ਤੰਦਰੁਸਤ ਨਹੀਂ ਹਨ, ਕਿਉਂ? ਅਜੇ ਰੋਗ ਪੀੜਾ ਨਹੀਂ ਬਣਿਆ, ਸੀਮਾ ਵਿਚ ਹੈ। ਰੋਗੀ ਸਾਰੇ ਹੀ ਨੇ। ਸਤਿਗੁਰ ਦੀ ਬਾਣੀ:-

*ਜੋ ਜੋ ਦੀਸੈ ਸੋ ਸੋ ਰੋਗੀ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*

(ਅੰਗ ੧੧੪੦)

ਸਾਰੇ ਰੋਗੀ ਹੀ ਨੇ ਅਤੇ ਦੂਸਰੇ ਪਾਸੇ:-

*ਚਿੰਤਤ ਹੀ ਦੀਸੈ ਸਭੁ ਕੋਇ॥*

(ਅੰਗ ੯੩੨)

ਸਾਰੇ ਹੀ ਚਿੰਤਾਤੁਰ ਨੇ, ਸਾਰਿਆਂ ਦੇ ਅੰਦਰ ਸੋਗ ਵੀ ਹੈ। ਸਾਰਿਆਂ ਕੋਲ ਸਰੀਰਕ ਤੌਰ ਤੇ ਰੋਗ ਵੀ ਨੇ, ਸਾਰਿਆਂ ਕੋਲ ਮਾਨਸਿਕ ਤੌਰ ਤੇ ਸੋਗ ਵੀ ਨੇ। ਇਹ ਦੋਵੇਂ ਤਲ ਮਨੁੱਖ ਦੇ ਰੋਗੀ ਨੇ। ਇਹ ਤਨ ਕਰਕੇ ਵੀ ਰੋਗੀ ਹੈ, ਇਹ ਮਨ ਕਰਕੇ ਵੀ ਰੋਗੀ ਹੈ। ਮਨ ਕਰਕੇ ਚਿੰਤਾਤੁਰ ਹੈ, ਮਨ ਕਰਕੇ ਸੋਗ ਦੇ ਵਿਚ ਹੈ।

ਮਨ ਦੇ ਦੋ ਰੋਗ ਮੰਨੇ ਗਏ ਨੇ ਸੋਗ ਅਤੇ ਚਿੰਤਾ। ਸੋਗ ਜੋ ਕੋਲ ਸੀ ਚਲਾ ਗਿਆ ਹੈ। ਭਰਾ ਹੈ ਸੀ ਚਲਾ ਗਿਆ। ਅੱਜ ਨਹੀਂ ਹੈ। ਮਾਂ ਹੈ ਸੀ, ਅੱਜ ਨਹੀਂ ਹੈ, ਚਲੀ ਗਈ। ਕੋਈ ਸੱਤਰ ਪਝੱਤਰ ਸਾਲ ਦੇ ਇਕ ਬਿਰਧ ਨੇ ਪਰਸੋਂ ਮਾਂ ਨੂੰ ਯਾਦ ਕੀਤਾ ਤੇ ਉਸ ਦੀਆਂ ਅੱਖਾਂ ਭਰ ਆਈਆਂ। ਮਾਂ ਦੀ ਗੱਲ ਸੁਣਾ ਰਿਹਾ ਸੀ। ਹੁਣ ਆਪ ਤੇ ਦਾਦਾ ਬਣਿਆ ਪਿਆ ਹੈ ਪਰ ਮਾਂ ਨਹੀਂ ਭੁਲਦੀ। ਮੈਂ ਉਸ ਨੂੰ ਕਿਹਾ ਕਿ ਇਹ ਤੇ ਰੱਬੋਂ ਹੀ ਖੇਡ ਹੈ। ਜਦ ਕਿਧਰੇ ਮਨੁੱਖ ਨੂੰ ਅਚਾਨਕ ਚੋਟ ਲਗ ਜਾਏ, ਮੂੰਹੋਂ ਨਿਕਲ ਜਾਂਦਾ ਹੈ, ਊਈ ਮਾਂ। ਪਿਉ ਨਹੀਂ ਨਿਕਲਦਾ। ਮਾਂ ਹੀ ਨਿਕਲਦਾ ਹੈ ਮਨੋਵਿਗਿਆਨਿਕ ਵੀ ਕਹਿੰਦੇ ਨੇ ਅਤੇ ਸੰਤ ਜਨ ਵੀ ਕਹਿੰਦੇ ਨੇ, ਜਦ ਕੋਈ ਵੱਡੀ ਖੁਸ਼ੀ ਮਿਲ ਜਾਏ ਉਦੋਂ ਵੀ ਮਾਂ ਹੀ ਯਾਦ ਆਉਂਦੀ ਹੈ। ਪਿਉ ਨਹੀਂ ਯਾਦ ਆਉਂਦਾ, ਭਰਾ ਨਹੀਂ ਯਾਦ ਆਉਂਦਾ। ਬੱਚੇ ਬਾਅਦ ਵਿਚ ਯਾਦ ਆਉਣਗੇ, ਪਤੀ ਪਤਨੀ ਬਾਅਦ ਵਿਚ ਯਾਦ ਆਉਣਗੇ, ਮਾਂ ਯਾਦ ਆਉਂਦੀ ਹੈ। ਮਾਂ ਦਾ ਮਿਲ ਜਾਣਾ ਬਹੁਤ ਵੱਡਾ ਸੁਖ ਹੈ, ਖੁਸ਼ੀ ਹੈ। ਸਤਿਗੁਰੂ ਵੀ ਬਾਰ ੨ ਕਹਿੰਦੇ ਨੇ:-

*ਮਾਈ ਮੇਰੇ ਮਨ ਕੋ ਸੁਖੁ॥*

(ਅੰਗ ੭੧੭)

*ਮਾਈ ਮੈ ਧਨੁ ਪਾਇਓ ਹਰਿ ਨਾਮੁ॥*

(ਅੰਗ ੧੧੮੬)

ਪਿਉ ਨੂੰ ਨਹੀਂ ਕਹਿੰਦੇ, ਮਾਂ ਨੂੰ:-

*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥*

(ਅੰਗ ੧੧੮੬)

ਜਿੱਥੋਂ ਤਕ ਮੈਂ ਗਿਣਤੀ ਕੀਤੀ ਹੈ, ਹੋ ਸਕਦਾ ਹੈ ਗ਼ਲਤ ਹੋਵੇ ੩੫ ਦੇ ਕਰੀਬ ਸ਼ਬਦ ਮੈਨੂੰ ਗੁਰੂ ਅਰਜਨ ਦੇਵ ਜੀ ਦੇ ਮਿਲੇ। ਮਾਂ ਨੂੰ ਯਾਦ ਕਰਦੇ ਨੇ। ਫਿਰ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਬਦ, ਮਾਂ ਨੂੰ ਯਾਦ ਕਰਦੇ। ਬਾਕੀ

ਵੀ ਸਾਰੇ ਕਿਧਰੇ ਇਕ ਸ਼ਬਦ, ਕਿਧਰੇ ਦੋ ਸ਼ਬਦ।

ਬਹੁਤ ਵੱਡਾ ਦੁੱਖ ਮਿਲ ਜਾਏ, ਮੂੰਹੋ ਨਿਕਲ ਜਾਂਦਾ ਹੈ, ਮਾਂ। ਬਹੁਤ ਵੱਡੀ ਖੁਸ਼ੀ ਮਿਲ ਜਾਏ, ਬਹੁਤ ਵੱਡੀ ਸੰਪਦਾ ਮਿਲ ਜਾਏ, ਯਾਦ ਵਿਚ ਆ ਜਾਂਦੀ ਹੈ, ਮਾਂ। ਇਹ ਖੁਸ਼ੀ ਮਾਂ ਨੂੰ ਦਸੀਏ। ਪਹਿਲੇ ਮਾਤਾ ਨੂੰ ਦਸੀਏ।

ਪਿਤਾ ਦਾ ਸੰਬੰਧ ਦੋ ਚਾਰ ਮਿੰਟ ਦਾ ਹੈ। ਦਸ ਮਹੀਨੇ ਦਾ ਗਰਭ ਧਾਰਣ ਕਰਦੀ ਹੈ ਇਸਤ੍ਰੀ, ਮਾਂ। ਫਿਰ ਬਾਅਦ ਦੇ ਵਿਚ ਵੀ ਸੰਭਾਲ ਕਰਦੀ ਹੈ, ਮਾਂ। ਫਿਰ ਆਪਣਾ ਹੀ ਸਰੀਰ ਪਿਲਾ ਕੇ। ਦੁੱਧ ਕੀ ਹੈ, ਖ਼ੂਨ ਵਿਚੋਂ ਹੀ ਬਣਦਾ ਹੈ, ਹੋਰ ਕੀ ਹੈ। ਆਪਣਾ ਹੀ ਖ਼ੂਨ ਪਿਲਾ ਕੇ ਉਸ ਨੂੰ ਵੱਡਾ ਕਰਦੀ ਹੈ। ਬੱਚੇ ਦੇ ਵਿਚ ੯੦ ਫ਼ੀ ਸਦੀ ਮਾਂ ਹੀ ਹੁੰਦੀ ਹੈ, ਉਸ ਦੇ ਸਰੀਰ ਦੇ ਵਿਚ। ਉਸ ਦੇ ਮਾਨਸਿਕ ਮੰਡਲ ਦੇ ਵਿਚ ਮਾਂ ਹੀ ਹੁੰਦੀ ਹੈ। ਐਸਾ ਰੂਪ ਧੰਨ ਗੁਰੂ ਗ੍ਰੰਥ ਸਾਹਿਬ ਦੇ ਵਿਚ ਵੀ ਮਿਲਦਾ ਹੈ:-

*ਮਾਈ ਚਰਨ ਗੁਰ ਮੀਠੇ॥*

(ਅੰਗ ੨੧੭)

ਹੱਦ ਹੋ ਗਈ, ਹਰ ਥਾਂ ਤੇ ਹੀ ਮਾਂ। ਜਗ੍ਹਾ ੨ ਮਾਂ ਨੂੰ ਯਾਦ ਕੀਤਾ ਹੈ। ਖੁਸ਼ੀ ਸਮੇਂ ਵੀ ਪਤੀ, ਪਤਨੀ, ਭਰਾ, ਪੁੱਤਰ ਬਾਅਦ ਵਿਚ ਯਾਦ ਆਉਂਦੇ ਨੇ, ਮਾਂ ਪਹਿਲੇ ਯਾਦ ਆਉਂਦੀ ਹੈ। ਦੁੱਖ ਬਹੁਤ ਗਹਿਰਾ ਹੋਵੇ ਉਦੋਂ ਵੀ ਜ਼ਬਾਨ ਵਿਚੋਂ ਮਾਂ ਹੀ ਨਿਕਲ ਜਾਂਦਾ ਹੈ, ਪੁੱਤ ਨਹੀਂ ਨਿਕਲਦਾ, ਪਿਤਾ ਨਹੀਂ ਨਿਕਲਦਾ, ਕੇਵਲ ਮਾਂ। ਗ਼ਜ਼ਬ ਦੀ ਗੱਲ ਇਹ ਮਾਂ ਦੇ ਸ਼ਬਦ ਵਿਚ ਪਹਿਲੇ ਮਮਾ(ਮ) ਅੱਖਰ ਹੀ ਆਉਂਦਾ ਹੈ। ਅੰਗਰੇਜ਼ੀ ਵਿਚ ਵੀ ਮਾਂ ਨੂੰ ਮਦਰ (Mother) ਕਹਿੰਦੇ ਨੇ। ਇਸ ਵਿਚ ਵੀ ਪਹਿਲਾ ਅੱਖਰ ਐਮ (M) ਹੀ ਆਉਂਦਾ ਹੈ। ਫ਼ਾਰਸੀ ਵਿਚ ਵੀ ਮਾਦਰ ਕਹਿੰਦੇ ਨੇ। ਬਹੁਤ ਨਿਕਟ ਵਰਤੀ ਸ਼ਬਦ ਨੇ ਇੰਗਲਸ਼ ਦੇ ਅਤੇ ਫ਼ਾਰਸੀ ਦੇ। ਉਰਦੂ ਵਿਚ ਵੀ ਮਾਂ ਕਹਿ ਦਿੰਦੇ ਨੇ, ਹਿੰਦੀ ਵਿਚ ਵੀ ਮਾਂ ਕਹਿੰਦੇ ਨੇ। ਦੁੱਖ ਤੇ ਸੁਖ ਦੇ ਸਮੇਂ ਮਨੁੱਖ ਚਾਹੇ ਦੁਨੀਆਂ ਦੇ ਕਿਸੇ ਕੋਨੇ ਵਿਚ ਹੋਵੇ, ਕਿਸੇ ਵੀ ਭਾਸ਼ਾ ਨੂੰ ਬੋਲਦਾ ਹੈ, ਦੁੱਖ ਦੇ ਵਿਚ ਮੂੰਹ ਦੇ ਵਿਚੋਂ ਮਾਂ ਸ਼ਬਦ ਹੀ ਨਿਕਲਦਾ ਹੈ। ਖੁਸ਼ੀ ਵਿਚ ਮਾਂ ਯਾਦ ਆਉਂਦੀ ਹੈ। ਮੈਂ ਇਕ ਦਿਨ ਮੁਹੰਮਦ ਸਾਹਿਬ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਆਇਤਾਂ ਦਾ ਟੀਕਾ ਪੜ੍ਹ ਰਿਹਾ ਸੀ। ਜੋ ਦੇਵ-ਬੰਧ, ਇਸਲਾਮ ਦਾ ਬਹੁਤ ਵੱਡਾ ਮਦਰਸਾ ਹੈ, ਸਹਾਰਨਪੁਰ ਦੇ ਕੋਲ, ਉਥੋਂ ਦੀ ਛਪੀ ਹੋਈ ਸੀ। ਮੁਹੰਮਦ ਸਾਹਿਬ ਆਪਣੀ ਉਮੱਤ ਨੂੰ ਸਮਝਾਉਂਦੇ ਹੋਏ ਕਹਿੰਦੇ ਨੇ ਜ਼ਮੀਨ ਦੇ ਉੱਤੇ ਜੰਨਤ ਮਾਂ ਦੇ ਕਦਮਾਂ ਦੇ ਵਿਚ ਹੈ। ਆਸਮਾਨ ਦੇ ਉੱਤੇ ਜੰਨਤ ਖ਼ੁਦਾ ਦੇ ਕਦਮਾਂ ਦੇ ਵਿਚ ਹੈ।ਖ਼ੈਰ ਇਹ ਤੇ ਸੁਭਾਵਿਕ ਹੀ ਵਿਚ ਜ਼ਿਕਰ ਆ ਗਿਆ। ਤਨ ਦੇ ਤਲ ਤੇ ਜੋ ਦੁੱਖ ਪ੍ਰਗਟ ਹੁੰਦਾ ਹੈ ਉਸ ਨੂੰ ਰੋਗ ਕਹਿੰਦੇ ਨੇ। ਮਨ ਦੇ ਤਲ ਤੇ ਜੋ ਰੋਗ ਪ੍ਰਗਟ ਹੁੰਦਾ ਹੈ ਉਸਨੂੰ ਸੋਗ ਕਹਿੰਦੇ ਨੇ।

| ਰੋਗ | ਸੋਗ |
| --- | --- |
| ਤਨ ਰੋਗੀ | ਮਨ ਸੋਗੀ |

ਰੋਗ ਹਜ਼ਾਰਾਂ ਤਰ੍ਹਾਂ ਦੇ ਨੇ, ਬੇਸ਼ੁਮਾਰ ਨੇ, ਅਨੰਤ ਨੇ। ਸੋਗ--ਜੋ ਹੈਗਾ ਸੀ ਚਲਾ ਗਿਆ। ਮਾਂ ਹੈਗੀ ਸੀ, ਚਲੀ ਗਈ। ਪਿਤਾ ਹੈਗਾ ਸੀ, ਚਲਾ ਗਿਆ।

ਭਰਾ ਹੈਗਾ ਸੀ, ਚਲਾ ਗਿਆ। ਗੁਰੂ ਨਾ ਕਰੇ, ਸੰਤਾਨ ਹੈਗੀ ਸੀ, ਚਲੀ ਗਈ। ਹੁਣ ਨਹੀਂ ਹੈ। ਮਿੱਤਰ ਹੈਗਾ ਸੀ, ਨਹੀਂ ਹੈ, ਚਲਾ ਗਿਆ,-ਤੋ ਸੋਗ।

ਹੁਣ ਮੈਨੂੰ ਜੋ ਕੁਝ ਚਾਹੀਦਾ ਹੈ, ਪਤਾ ਨਹੀਂ ਮਿਲਨਾ ਹੈ ਕਿ ਨਹੀਂ ਮਿਲਨਾ--ਚਿੰਤਾ। ਕਿਤਨੇ ਮਨਾਂ ਵਿਚ ਹੋਵੇਗੀ। ਸਾਹਿਬ ਕਹਿੰਦੇ ਨੇ:-

*ਚਿੰਤਤ ਹੀ ਦੀਸੈ ਸਭੁ ਕੋਇ॥*

(ਅੰਗ ੯੩੨)

ਸਾਰੇ ਹੀ। ਕਿਤਨੇ ਕੁ ਤਨਾਂ ਵਿਚ ਰੋਗ ਹੋਵੇਗਾ।

*ਜੋ ਜੋ ਦੀਸੈ ਸੋ ਸੋ ਰੋਗੀ॥*

ਸਾਰੇ ਰੋਗੀ ਨੇ, ਇਕ ਵੀ ਤੰਦਰੁਸਤ ਨਹੀਂ ਹੈ। ਦੁੱਖ ਵਿਚ ਸਾਰਾ ਸੰਸਾਰ ਹੈ। ਸਾਰਾ ਸੰਸਾਰ ਤਨ ਕਰਕੇ ਰੋਗੀ ਹੈ। ਸਾਰਾ ਸੰਸਾਰ ਮਨ ਕਰਕੇ ਰੋਗੀ ਹੈ।

ਸੰਸਾਰ ਰੋਗੀ ਨਾਮੁ ਦਾਰੂ ਮੈਲ ਲਾਗੈ ਸਚ ਬਿਨਾ॥

(ਅੰਗ ੬੮੭)

*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਇਹ ਜੋ ਦੁੱਖ ਹੈ, ਜਿਸਦਾ ਜ਼ਿਕਰ ਮਹਾਰਾਜ ਇਸ ਪੰਗਤੀ ਵਿਚ ਕਰਦੇ ਨੇ, ਇਹ ਹੈ ਚਿੰਤਾ। ਪਤਾ ਨਹੀਂ ਰਿਸ਼ਤਾ ਬਣਨਾ ਹੈ ਕਿ ਨਹੀਂ। ਪਤਾ ਨਹੀਂ ਇਹ ਵਸਤੂ ਮਿਲਣੀ ਹੈ ਕਿ ਨਹੀਂ, ਚਿੰਤਾ ਹੈ। ਪਤਾ ਨਹੀਂ ਉਹ ਕੰਮ ਧੰਧਾ, ਨੌਕਰੀ ਮਿਲਣੀ ਹੈ ਕਿ ਨਹੀਂ। ਪਤਾ ਨਹੀਂ ਕਿ ਮੈਂ ਇਲੈਕਸ਼ਨ (Election) ਵਿਚ ਜਿਤੱਾਂਗਾ ਕਿ ਹਾਰਾਂਗਾ, ਚਿੰਤਾ। ਚਿੰਤਾ ਦੁਬਿਧਾ ਦੇ ਵਿਚ ਹੁੰਦੀ ਹੈ ਕਿ ਪਤਾ ਨਹੀਂ ਹੋਣਾ ਹੈ ਕਿ ਨਹੀਂ ਹੋਣਾ, *ਚਿੰਤਾ*।

ਸੋਗ-ਜੋ ਹੈਗਾ ਸੀ ਪਰ ਚਲਾ ਗਿਆ। ਕਾਰੋਬਾਰ ਵਿਚ ਨਫ਼ਾ ਸੀ ਪਰ ਹੁਣ ਨਹੀਂ ਹੈ।ਮਨਿਸਟਰ (Minister) ਹੁੰਦੇ ਸੀ, ਐਮ.ਪੀ.(M.P.) ਹੁੰਦੇ ਸੀ ਪਰ ਕੀ ਕਰੀਏ ਹੁਣ ਨਹੀਂ ਰਹੇ। ਬੜੀ ਇਜ਼ੱਤ ਹੁੰਦੀ ਸੀ, ਪ੍ਰਤਿਸ਼ਟਾ ਹੁੰਦੀ ਸੀ ਪਰ ਹੁਣ ਨਹੀਂ ਹੈ। ਕੋਲ ਬੜੀ ਧਨ ਸੰਪਦਾ ਹੁੰਦੀ ਸੀ, ਪਰ ਹੁਣ ਨਹੀਂ ਹੈ। ਸੋਗ--ਜੋ ਹੈ ਸੀ ਚਲਾ ਗਿਆ--ਸੋਗ। ਮੈਂ ਜੋ ਚਾਹੁੰਦਾ ਹਾਂ ਹੋਵੇ, ਮਗਰ ਅੰਦਰ ਚਿੰਤਾ ਬਣੀ ਹੋਈ ਹੈ ਕਿ ਮਤਾਂ ਨਾ ਹੋਵੇ। ਸੋਗ ਤੇ ਚਿੰਤਾ ਇਹ ਦੁੱਖ ਮਨ ਦਾ ਹੈ। ਰੋਗ ਦੁੱਖ ਇਹ ਤਨ ਦਾ ਹੈ। ਗੁਰਬਾਣੀ ਕਹਿੰਦੀ ਹੈ ਸਾਰੇ ਹੀ ਰੋਗੀ ਨੇ. ਸਾਰੇ ਹੀ ਸੋਗੀ ਨੇ। ਇਕ ਵੀ ਠੀਕ ਨਹੀਂ ਹੈ। ਦੁੱਖ ਹੈ ਤੋ ਫਿਰ ਦੁੱਖ ਦਾ ਕਾਰਣ ਵੀ ਹੈ। ਤੀਸਰਾ ਨਵਿਰਤੀ ਦਾ ਸਾਧਨ ਵੀ ਹੈ। ਚੌਥਾ ਸੁਖ ਹੈ।

ਦੁੱਖ ਦਾ ਕਾਰਣ ਮਨ ਦਾ ਅਗਿਆਨ ਹੈ। ਅਗਿਆਨ ਦੇ ਵਿਚ ਤਾਂ ਮਨ

ਭਟਕਦਾ ਹੈ। ਇਹ ਚਿੰਤਾ ਰੋਗ ਅਗਿਆਨ ਤੋਂ ਜਨਮ ਲੈਂਦੇ ਹਨ। ਜਿਸ ਤਰ੍ਹਾਂ ਬਾਹਰ ਅੰਧੇਰਾ ਹੈ। ਅੰਧੇਰੇ ਵਿਚ ਤਾਂ ਮਨ ਭਟਕਦਾ ਹੈ। ਕਿਧਰੇ ਠੋਕਰ ਖਾਏਗਾ ਤੇ ਚੋਟ ਲਗ ਜਾਏਗੀ। ਬਾਹਰ ਜਿਹੜਾ ਅੰਧੇਰਾ ਹੈ ਪ੍ਰਕਿਰਤੀ ਆਪੇ ਹੀ ਦੂਰ ਕਰਦੀ ਹੈ। ਸੂਰਜ ਉਦੇ ਹੋ ਜਾਂਦਾ ਹੈ, ਚਾਨਣਾ ਹੋ ਜਾਂਦਾ ਹੈ। ਸੂਰਜ ਗ਼ਰੂਬ ਹੋ ਜਾਂਦਾ ਹੈ, ਅੰਧੇਰਾ ਹੋ ਜਾਂਦਾ ਹੈ। ਫਿਰ ਸੂਰਜ ਉਦੇ ਹੋ ਜਾਂਦਾ ਹੈ ਪ੍ਰਕਾਸ਼ ਹੋ ਜਾਂਦਾ ਹੈ। ਜੀਵਨ ਰੂਪੀ ਰਾਤ ਵਿਚ ਤੇ ਕਦੇ ਸੂਰਜ ਚੜ੍ਹਿਆ ਹੀ ਨਹੀਂ, ਅੰਧੇਰਾ ਹੀ ਅੰਧੇਰਾ ਹੈ। ਜਨਮ ਤੋਂ ਮਰਣ ਤਕ ਅੰਧੇਰਾ।

*ਮਨ ਰੇ ਸੰਸਾਰ ਅੰਧ ਗਹੇਰਾ॥*

(ਅੰਗ ੬੫੪)

ਸੰਸਾਰ ਤੇ ਅੰਧੇਰੇ ਦੇ ਵਿਚ ਹੈ। ਅਗਰ ਬਾਹਰ ਦੇ ਅੰਧੇਰੇ ਦਾ ਜ਼ਿਕਰ ਹੁੰਦਾ ਤਾਂ ਤੇ ਕਹਿ ਸਕਦੇ ਸੀ, ਨਹੀਂ ਹੁਣ ਤੇ ਚਾਨਣਾ ਹੈ। ਅੰਧੇਰਾ ਨਹੀਂ ਰੋਸ਼ਨੀ ਹੋ ਗਈ ਹੈ। ਸੂਰਜ ਉਦੇ ਹੋ ਗਿਆ ਹੈ। ਪ੍ਰਕਿਰਤੀ ਰੋਜ਼ ਰਾਤ ਨੂੰ ਦਿਨ ਦੇ ਵਿਚ ਬਦਲਦੀ ਹੈ ਅਤੇ ਦਿਨ ਨੂੰ ਰਾਤ ਦੇ ਵਿਚ। ਇਸ ਵਾਸਤੇ ਰਾਤ ਆ ਜਾਏ ਤੇ ਉਮੀਦ ਬਣੀ ਰਹਿੰਦੀ ਹੈ ਕਿ ਦਿਨ ਹੋਵੇਗਾ। ਅੰਧੇਰਾ ਹੈ ਚਾਨਣਾ ਹੋਵੇਗਾ। ਕਿਧਰੇ ਰਾਤ ਨੂੰ ਅੰਧੇਰੇ ਵਿਚ ਜਿਊਣ ਦੀ ਲੋੜ ਪੈ ਗਈ, ਕੋਈ ਨਹੀਂ ਅਸੀਂ ਬੱਤੀ ਜਲਾ ਲਵਾਂਗੇ। ਘਰ ਵਿਚੋਂ ਅੰਧੇਰਾ ਕਢ ਲਵਾਂਗੇ। ਕਿਉਂਕਿ ਅੰਧੇਰੇ ਵਿਚ ਕੰਮ ਨਹੀਂ ਹੋ ਸਕਦਾ। ਅੰਧੇਰੇ ਵਿਚ ਚਲ ਫਿਰ ਨਹੀਂ ਸਕਦੇ। ਅੰਧੇਰੇ ਵਿਚ ਪੜ੍ਹ ਵੀ ਨਹੀਂ ਸਕਦੇ। ਅੰਧੇਰੇ ਵਿਚ ਕੁਛ ਵੀ ਨਹੀਂ ਕਰ ਸਕਦੇ ਪਰ ਕੋਈ ਗੱਲ ਨਹੀਂ ਬੱਤੀ ਜਲਾ ਲਵਾਂਗੇ ਅਤੇ ਚਾਨਣਾ ਕਰ ਲਵਾਂਗੇ। ਬਾਹਰ ਦੇ ਅੰਧੇਰੇ ਕਰਕੇ ਮਨੁੱਖ ਇਤਨਾ ਦੁਖੀ ਨਹੀਂ ਹੈ। ਦੁੱਖ ਨਿਕਲਦੇ ਨੇ ਅੰਦਰਲੇ ਅੰਧਕਾਰ ਤੋਂ। ਉਸ ਅੰਦਰ ਦੇ ਅੰਧਕਾਰ ਨੂੰ ਕਹਿੰਦੇ ਨੇ ਅਗਿਆਨ। ਦੁੱਖ ਹੈ ਤੇ ਫਿਰ ਉਸ ਦਾ ਕਾਰਣ ਵੀ ਹੈ, ਅਗਿਆਨ। ਇਹ ਕਾਰਣ ਹੈ। ਕੋਈ ਬੋਧ ਨਹੀਂ ਹੈ, ਪਤਾ ਕੁਛ ਨਹੀਂ ਹੈ। ਅੰਧੇਰਾ ਹੀ ਅੰਧੇਰਾ।

*ਅੰਧਿਆਰੇ ਦੀਪਕੁ ਚਹੀਆ॥*
*ਇਕ ਬਸਤੁ ਅਗੋਚਰ ਲਹੀਐ॥*

(ਅੰਗ ੬੫੬)

ਦੀਵੇ ਨਾਲ ਕਿਸ ਤਰ੍ਹਾਂ ਕੀ ਹੋਵੇਗਾ:-

*ਦੀਵਾ ਬਲੈ ਅੰਧੇਰਾ ਜਾਇ॥*
*ਬੇਦ ਪਾਠ ਮਤਿ ਪਾਪਾ ਖਾਇ॥*

(ਅੰਗ ੭੯੧)

ਇਧਰ ਦੀਵਾ ਬਲਿਆ, ਅੰਧੇਰਾ ਚਲਿਆ ਗਿਆ। ਇਧਰ ਨਾਮ ਦਾ ਦੀਪਕ ਜਲਾਇਆ, ਪਾਪ ਚਲੇ ਗਏ, ਸੰਤਾਪ ਚਲੇ ਗਏ।ਇਧਰ ਧਰਮ ਗ੍ਰੰਥਾਂ ਦਾ ਪਾਠ ਕੀਤਾ, ਓਧਰ ਬਾਣੀ ਨੇ ਪਾਪਾਂ ਦਾ ਅੰਧੇਰਾ ਦੂਰ ਕਰ ਦਿੱਤਾ, ਦੁੱਖਾਂ ਦਾ ਅੰਧੇਰਾ ਦੂਰ ਕਰ ਦਿੱਤਾ।

ਠੀਕ ਹੈ ਮਨੁੱਖ ਨੇ ਦਿਵਾਲੀ ਨੂੰ ਸਭ ਤੋਂ ਵੱਡਾ ਤਿਉਹਾਰ ਮੰਨ ਲਿਆ ਹੈ

ਪਰ ਬਾਹਰ ਹੀ ਦੀਵੇ ਜਲਾਏ ਨੇ। ਅੰਦਰ ਦੀਪਕ ਨਹੀਂ ਜਲਾਇਆ, ਬਾਹਰ ਹੀ ਚਾਨਣਾ ਕੀਤਾ ਹੈ। ਘਰ ਦੇ ਵਿਚ ਖੁਸ਼ੀ ਹੋਵੇ ਮਨੁੱਖ ਚਾਨਣੇ ਨਾਲ ਪ੍ਰਗਟ ਕਰਦਾ ਹੈ। ਬਤੀਆਂ ਜਲਾਉਂਦਾ ਹੈ। ਘਰ ਦੇ ਵਿਚ ਸ਼ਾਦੀ ਹੈ, ਬੇਸ਼ੁਮਾਰ ਬਤੀਆਂ ਜਲਾਉਂਦਾ ਹੈ। ਬਤੀਆਂ ਨਾਲ ਸਜਾਵਟ ਕਰਦਾ ਹੈ, ਚਾਨਣਾ ਕਰਦਾ ਹੈ। ਸਜਾਵਟ ਅੰਧੇਰੇ ਨਾਲ ਨਹੀਂ ਹੁੰਦੀ। ਜੀਵਨ ਮਹਾਨ ਬਣਦਾ ਹੈ ਗਿਆਨ ਨਾਲ, ਅਗਿਆਨ ਨਾਲ ਨਹੀਂ। ਘਰ ਦੀ ਸਜਾਵਟ ਹੁੰਦੀ ਹੈ ਚਾਨਣੇ ਨਾਲ, ਬਤੀਆਂ ਨਾਲ। ਅੰਧੇਰੇ ਨਾਲ ਘਰ ਦੀ ਸਜਾਵਟ ਕੀ ਹੋਵੇਗੀ, ਅੰਧੇਰੇ ਵਿਚ ਤਾਂ ਘਰ ਹੀ ਦਿਖਾਈ ਨਹੀਂ ਦਿੰਦਾ।

ਅਗਿਆਨ ਦੇ ਵਿਚ ਤਾਂ ਮਨੁੱਖਤਾ ਹੀ ਦਿਖਾਈ ਨਹੀਂ ਦਿੰਦੀ। ਇਨਸਾਨ ਹੈ, ਐਸਾ ਵੀ ਦਿਖਾਈ ਨਹੀਂ ਦਿੰਦਾ ਯਾ ਇੰਝ ਕਹਿ ਲਈਏ ਅੰਧੇਰੇ ਦੇ ਵਿਚ ਮਨੁੱਖ ਹੈਵਾਨ ਦਿਖਾਈ ਹੁੰਦਾ ਹੈ, ਇਨਸਾਨ ਨਹੀਂ। ਮਾਨਸਿਕ ਅੰਧੇਰੇ ਦੇ ਵਿਚ ਮਨੁੱਖ ਪਸ਼ੂ ਹੁੰਦਾ ਹੈ। ਕਿਉਂਕਿ ਪਸ਼ੂ ਸਾਰੇ ਅੰਧੇਰੇ ਵਿਚ ਨੇ। ਅੰਧੇਰੇ ਵਿਚ ਪਸ਼ੂ ਨੂੰ ਮਾਂ ਵੀ ਦਿਖਾਈ ਨਹੀਂ ਦਿੰਦੀ, ਪਿਉ ਵੀ ਦਿਖਾਈ ਨਹੀਂ ਦਿੰਦਾ। ਦਾਦਾ ਵੀ ਦਿਖਾਈ ਨਹੀਂ ਦਿੰਦਾ। ਨਾਨੀ ਵੀ ਦਿਖਾਈ ਨਹੀਂ ਦਿੰਦੀ, ਭੈਣ ਵੀ ਦਿਖਾਈ ਨਹੀਂ ਦਿੰਦੀ, ਧੀ ਵੀ ਦਿਖਾਈ ਨਹੀਂ ਦਿੰਦੀ। ਚਾਚਾ, ਤਾਇਆ, ਮਾਮੇ ਮਾਸੀਆਂ ਕੁਛ ਵੀ ਨਹੀਂ ਦਿਖਾਈ ਦਿੰਦਾ, ਅੰਧੇਰਾ ਹੈ। ਮਾਨਸਿਕ ਅੰਧੇਰੇ ਦੇ ਵਿਚ ਤੇ ਮਨੁੱਖ ਪਸ਼ੂ ਦੀ ਨਿਆਂਈ ਜਿਊਂਦਾ ਹੈ।

ਥੋੜੀ ਗੱਲ ਤੇ ਵੀ ਭਰਾ ਨਾਲ ਮੁਕਦਮੇ-ਬਾਜ਼ੀ ਹੈ। ਭਰਾ, ਭਰਾ ਹੀ ਦਿਖਾਈ ਨਹੀਂ ਦਿੰਦਾ। ਅਖਬਾਰਾਂ ਵਿਚ ਐਸੀਆਂ ਖ਼ਬਰਾਂ ਆਮ ਆਉਂਦੀਆਂ ਨੇ ਕਿ ਫਲਾਣੇ ਨੇ ਆਪਣੇ ਪਿਉ ਦਾ ਹੀ ਕਤਲ ਕਰ ਦਿੱਤਾ। ਉਸ ਨੂੰ ਪਿਉ ਥੋੜਾ ਦਿਖਾਈ ਦਿੱਤਾ ਸੀ ਕਿ ਇਹ ਪਿਉ ਹੈ। ਭਰਾ ਨਾਲ ਮੁਕਦਮੇਬਾਜ਼ੀ ਹੈ ਤੇ ਉਸ ਨੂੰ ਮਾਰਿਆ ਹੈ। ਉਸ ਨੂੰ ਭਰਾ ਥੋੜਾ ਦਿਖਾਈ ਦਿੱਤਾ। ਪਸ਼ੂ ਨੂੰ ਨਹੀਂ ਦਿਖਾਈ ਦਿੰਦਾ ਕਿ ਇਹ ਮਾਂ ਹੈ ਕਿ ਧੀ ਹੈ। ਪਿਤਾ ਹੈ, ਭਰਾ ਹੈ, ਭੈਣ ਹੈ, ਸੱਸ ਹੈ, ਸੌਹਰਾ ਹੈ, ਨਹੀਂ ਦਿਖਾਈ ਦਿੰਦਾ। ਨਾ ਦਿਖਾਈ ਦੇਣਾ ਮਤਲਬ ਅੰਧੇਰੇ ਵਿਚ ਹੈ। ਬਾਹਰ ਕੁਛ ਦਿਖਾਈ ਨਾ ਦੇਵੇ ਤੇ ਬਾਹਰ ਅੰਧੇਰਾ ਹੈ। ਮਨ ਨੂੰ ਅੰਦਰ ਪਰਮਾਤਮਾ ਤੇ ਮਨੁਖਤਾ ਨਾ ਦਿਖਾਈ ਦੇਵੇ ਤੇ ਅੰਦਰ ਅਗਿਆਨਤਾ ਦਾ ਅੰਧੇਰਾ ਹੈ। ਅੰਧਕਾਰ ਹੈ। ਸਾਲ ਦੇ ਸਾਲ ਅਮਾਵਸ ਵਾਲੇ ਦਿਨ ਦਿਵਾਲੀ ਆਉਂਦੀ ਹੈ। ਇਹ ਪ੍ਰਤੀਕ ਚੁਣਿਆ ਗਿਆ ਹੈ। ਮਨੁੱਖ ਦੀ ਜ਼ਿੰਦਗੀ ਅਮਾਵਸ ਦੀ ਤਰ੍ਹਾਂ ਹੈ। ਮਸਿਆ ਦੀ ਤਰ੍ਹਾਂ ਹੈ। ਰਾਤ ਵੀ ਹਨੇਰੇ ਦੀ ਤਰ੍ਹਾਂ ਹੈ। ਪੂਰਨਮਾਸ਼ੀ ਦੀ ਰਾਤ ਨੂੰ ਦਿਵਾਲੀ ਨਹੀਂ ਆਉਂਦੀ। ਉਹ ਤੇ ਰੱਬ ਨੇ ਹੀ ਦਿਵਾਲੀ ਕੀਤੀ ਹੁੰਦੀ ਹੈ, ਚੰਦ ਚੜ੍ਹਿਆ ਹੋਇਆ ਹੁੰਦਾ ਹੈ। ਸਾਨੂੰ ਦੀਵੇ ਜਲਾਉਣ ਦੀ ਕੀ ਲੋੜ ਹੈ, ਉਸਨੇ ਆਪੇ ਹੀ ਇਕ ਵੱਡਾ ਦੀਵਾ ਜਲਾ ਛਡਿਆ ਹੈ।

ਅਮਾਵਸ ਦੀ ਰਾਤ ਨੂੰ ਹੀ ਦਿਵਾਲੀ ਕਿਉਂ ਆਉਂਦੀ ਹੈ। ਇਹ ਇਕ ਪ੍ਰਤੀਕ ਚੁਣਿਆ ਗਿਆ ਹੈ ਕਿ ਐ ਮਨੁੱਖ ਤੂੰ ਮਸਿਆ ਦੀ ਰਾਤ ਦੀ ਤਰ੍ਹਾਂ ਹੈਂ। ਮਸਿਆ ਦੀ ਰਾਤ ੯ ਘੰਟੇ ਦੀ ਜਾਂ ੧੦ ਘੰਟੇ ਦੀ ਹੋਵੇਗੀ, ਹੋਰ ਕਿੰਨੀ ਕੁ ਹੋਵੇਗੀ। ਕਦੀ ਦਿਨ ਵੱਡੇ ਹੁੰਦੇ ਨੇ, ਕਦੇ ਰਾਤਾਂ ਵਡੀਆਂ ਹੁੰਦੀਆਂ ਨੇ। ਜ਼ਿੰਦਗੀ ਦੀ ਮਸਿਆ ਦੀ ਰਾਤ ਕਈ ਦਫ਼ਾ, ਜਨਮ ਤੋਂ ਲੈ ਕੇ ਮਰਨ ਤਕ ਚਲਦੀ ਹੈ। ਕਦੇ ਦੀਵਾ ਜਲਦਾ ਹੀ ਨਹੀਂ, ਚਾਨਣਾ ਹੁੰਦਾ ਹੀ ਨਹੀਂ। ਬੜੀ ਲੰਬੀ ਰਾਤ ਹੈ,

ਬੜਾ ਲੰਬਾ ਅੰਧੇਰਾ ਹੈ।

*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥*

(ਅੰਗ ੧੪੫)

ਅੰਧੇਰੇ ਵਿਚ ਰਸਤਾ ਦਿਖਾਈ ਨਹੀਂ ਦਿੰਦਾ ਤੇ ਚਲਾਂਗੇ ਕਿਸ ਤਰ੍ਹਾਂ। ਅੰਧੇਰੇ ਤੋਂ ਵੱਡ ਕੋਈ ਪੜਦਾ ਨਹੀਂ ਹੈ। ਅੰਧੇਰੇ ਵਿਚ ਪਹਾੜ ਨਹੀਂ ਦਿਖਾਈ ਦਿੰਦੇ। ਅੰਧੇਰੇ ਵਿਚ ਦਰਿਆ ਨਹੀਂ ਦਿਖਾਈ ਦਿੰਦੇ। ਭਾਵੇਂ ਤਿੰਨ ਹਿੱਸੇ ਪਾਣੀ ਹੈ ਰਾਤ ਦੇ ਅੰਧੇਰੇ ਵਿਚ ਸਮੁੰਦਰ ਦਿਖਾਈ ਨਹੀਂ ਦਿੰਦਾ। ਐਨਾ ਵੱਡਾ ਸਮੁੰਦਰ, ਐਨੀ ਜਗ੍ਹਾ ਘੇਰੀ ਹੈ ਜਿਸ ਨੇ, ਨਹੀਂ ਦਿਖਾਈ ਦਿੰਦਾ। ਅੰਧੇਰੇ ਵਿਚ ਜੰਗਲ, ਦਰਖਤ ਨਹੀਂ ਦਿਖਾਈ ਦਿੰਦੇ। ਸ਼ਹਿਰ ਨਹੀਂ ਦਿਖਾਈ ਦਿੰਦੇ। ਸ਼ਹਿਰਾਂ ਦੀਆਂ ਗਲੀਆਂ ਦਿਖਾਈ ਨਹੀਂ ਦਿੰਦੀਆਂ। ਘਰ ਦੇ ਵਿਚ ੧੦ ਬੰਦੇ ਬੈਠੇ ਹੋਣ ਇਕ ਵੀ ਅੰਧੇਰੇ ਵਿਚ ਦਿਖਾਈ ਨਹੀਂ ਦਿੰਦਾ। ਕਈ ਦਫ਼ਾ ਆਪਣਾ ਹੱਥ ਵੀ ਅੰਧੇਰੇ ਵਿਚ ਦਿਖਾਈ ਨਹੀਂ ਦਿੰਦਾ। ਬਾਹਰ ਦਾ ਇਹ ਅੰਧੇਰਾ ਦਾਇਮੀ ਨਹੀਂ ਹੈ, ਲੰਬਾ ਨਹੀਂ ਹੈ। ਆਇਆ ਤੇ ਗਿਆ। ਜੇ ਅੰਧੇਰੀ ਰਾਤ ਆ ਗਈ ਹੈ, ਕੋਈ ਨਹੀਂ ਅਸੀਂ ਦੀਵਾ ਬਾਲ ਲਵਾਂਗੇ। ਬੱਤੀ ਜਲਾ ਲਵਾਂਗੇ, ਰੋਸ਼ਨੀ ਕਰ ਲਵਾਂਗੇ।

ਘਰ ਦੇ ਵਿਚ ਅੰਧੇਰਾ ਹੈ, ਪਹਿਲੇ ਪਰਵੇਸ਼ ਕਰਨ ਲਗਿਆਂ ਪਹਿਲਾ ਕੰਮ ਕੀ ਕਰਦੇ ਹਾਂ? ਬੱਤੀ ਜਲਾਉਂਦੇ ਹਾਂ। ਕੁਝ ਦਿਖਾਈ ਦੇਵੇ ਤਾਂ ਅੰਦਰ ਚਲੀਏ। ਕੁਝ ਦਿਖਾਈ ਦੇਵੇ ਤੇ ਫਿਰ ਕੁਝ ਕੰਮ ਕਰੀਏ। ਮਾਨਸਿਕ ਤਲ ਤੇ ਕਈ ਜਨਮਾਂ ਤੋਂ ਅੰਧੇਰਾ ਹੈ। ਇਸ ਜਨਮ ਦੀ ਵੀ ਗੱਲ ਨਹੀਂ। ਇਸ ਜੀਵਨ ਨੂੰ ਗੁਰਬਾਣੀ ਰਾਤ ਨਾਲ ਤਸ਼ਬੀਹ ਦਿੰਦੀ ਹੈ:-

*ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰ ਚਾਨਣੁ ਹੋਇ॥*

(ਅੰਗ ੨੮)

ਜ਼ਿੰਦਗੀ ਦੀ ਸਾਰੀ ਰਾਤ ਅੰਧੇਰੇ ਵਿਚ ਲੰਘ ਗਈ। ਅੰਧੇਰੇ ਵਿਚ ਠੋਕਰਾਂ ਨੇ। ਦੁੱਖ ਹੈ ਤੇ ਫਿਰ ਦੁੱਖ ਦਾ ਕਾਰਣ ਵੀ ਹੈ, ਕੀ ? ਅਗਿਆਨ। ਨਵਿਰਤੀ ਦਾ ਸਾਧਨ ਵੀ ਹੈ, ਕੀ? ਗੁਰਬਾਣੀ। ਸਤਿਗੁਰ ਦੇ ਬਚਨ। ਨਵਿਰਤੀ ਦਾ ਸਾਧਨ ਹੈ ਤੇ ਫਿਰ ਕਹਿਣਾ ਪਵੇਗਾ, ਸੁਖ ਹੈ। ਹੁਣ ਜਿੱਥੇ ਸਤਿਗੁਰ ਕਹਿ ਦਿੰਦੇ ਨੇ:-

*ਨਾਨਕ ਦੁਖੀਆ ਸਭੁ ਸੰਸਾਰ॥*

(ਅੰਗ ੯੫੪)

ਸਾਰੇ ਹੀ ਦੁਖੀ ਨੇ, ਸਾਰੇ ਹੀ ਰੋਗੀ ਨੇ। ਫਿਰ ਓਹੀ ਜੋਤ ਪੰਜਵੇਂ ਘਰ ਦੇ ਵਿਚ ਕਹਿੰਦੇ ਨੇ:-

*ਦੂਖੁ ਨਾਹੀ ਸਭ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਾਹੀ ਸਭ ਜੇਤੈ॥*

(ਅੰਗ ੧੩੦੨)

ਕੋਈ ਦੁੱਖ ਨਹੀਂ, ਹੈ ਹੀ ਨਹੀਂ। ਸਭ ਸੁਖ ਹੀ ਸੁਖ ਹੈ। ਕੋਈ ਹਾਰ ਨਹੀਂ ਹੈ, ਜਿਤ ਹੀ ਜਿਤ ਹੈ। ਆਪ ਕੁਝ ਸੱਜਣਾਂ ਨੂੰ ਪੜ੍ਹ ਕੇ ਲਗੇਗਾ ਕਿ ਇਹ

ਤੇ ਵਿਰੋਧੀ ਬਚਨ ਨੇ। ਪਹਿਲੀ ਜੋਤ ਪਹਿਲੇ ਘਰ ਦੇ ਵਿਚ ਕੁਝ ਹੋਰ ਕਹਿ ਰਹੀ ਹੈ। ਉਹੀ ਜੋਤ ਪੰਜਵੇਂ ਘਰ ਦੇ ਵਿਚ ਕੁਝ ਹੋਰ ਕਹਿ ਰਹੀ ਹੈ।

*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਸਾਰੇ ਹੀ ਰੋਗੀ ਨੇ ਤੇ ਸਾਰੇ ਦੁਖੀ ਨੇ।

*ਜੋ ਜੋ ਦੀਸੈ ਸੋ ਸੋ ਰੋਗੀ॥*

(ਅੰਗ ੧੧੪੦)

ਫਿਰ ਓਹੀ ਜੋਤ ਪੰਜਵੇਂ ਘਰ ਵਿਚ ਕਹਿ ਰਹੀ ਹੈ।

*ਦੂਖੁ ਨਾਹੀ ਸਭ ਸੁਖੁ ਹੀ ਹੈ ਰੇ.....॥*

ਐਹ ਮੇਰੇ ਨਾਲ ਬੁਰਾ ਹੋ ਗਿਆ, ਉਹ ਮੇਰੇ ਨਾਲ ਠੀਕ ਨਹੀਂ ਹੋਇਆ। ਉਹ ਕੰਮ ਮੇਰੇ ਨਾਲ ਠੀਕ ਨਹੀਂ ਹੋਇਆ। ਕੁਛ ਵੀ ਬੁਰਾ ਨਹੀਂ, ਜੋ ਕੁਛ ਵੀ ਮੇਰੇ ਨਾਲ ਹੋਇਆ ਹੈ ਠੀਕ ਹੀ ਹੋਇਆ ਹੈ ਔਰ ਇਹੀ ਹੋਣਾ ਚਾਹੀਦਾ ਸੀ।

*ਬੁਰਾ ਨਾਹੀ ਸਭੁ ਭਲਾ ਹੀ ਹੈ ਰੇ......॥*
*.......................ਏਕੈ ਏਕੀ ਨੇਤੈ॥*

ਉਸ ਇਕ ਦੀ ਨੀਅਤ ਕੰਮ ਕਰ ਰਹੀ ਹੈ। ਉਸ ਇਕ ਦਾ ਵਿਧਾਨ ਕੰਮ ਕਰ ਰਿਹਾ ਹੈ। ਉਸ ਇਕ ਦਾ ਫ਼ੈਸਲਾ ਚਲਦਾ ਪਿਆ ਹੈ। ਇਕ ਦੀ ਹੀ ਸਮਝ ਚਲਦੀ ਪਈ ਹੈ। ਕੋਈ ਦੁੱਖ ਨਹੀਂ, ਸੁਖ ਹੀ ਸੁਖ ਹੈ, ਕੋਈ ਹਾਰ ਨਹੀਂ ਹੈ ਸਭ ਜਿਤ ਹੀ ਜਿਤ ਹੈ।

ਦੁਖ ਹੈ ਤੋ ਦੁਖ ਦਾ ਕਾਰਣ ਹੈ ਅਗਿਆਨ।
ਸੁਖ ਹੈ ਤੋ ਸੁਖ ਦਾ ਕਾਰਣ ਹੈ ਗਿਆਨ।

ਇਹੀ ਕਾਰਣ ਨੇ। ਨਾ-ਸਮਝੀ ਕਾਰਣ ਦੁੱਖ ਹੈ। ਨਵਿਰਤੀ ਦਾ ਸਾਧਨ ਹੈ, ਗਿਆਨ। ਗਿਆਨ ਦੇ ਨਾਲ ਅਗਿਆਨ ਜਾਏਗਾ। ਦੀਵਾ ਬਾਲਾਂਗੇ ਅੰਧੇਰਾ ਜਾਏਗਾ।

ਦੂਜਾ ਪਹਿਲੂ--ਰਾਤ ਨੂੰ ਦਿਨ ਦੇ ਵਿਚ ਪ੍ਰਕਿਰਤੀ ਬਦਲਦੀ ਹੈ। ਇਹ ਚਾਨਣਾ ਪ੍ਰਕਿਰਤੀ ਕਰਦੀ ਹੈ। ਇਸ ਵਿਚ ਸਾਨੂੰ ਕੋਈ ਉਦਮ ਉਪਰਾਲਾ ਕਰਨ ਦੀ ਲੋੜ ਨਹੀਂ। ਬਈ ਚਲੋ ਮਿਹਨਤ ਕਰੀਏ, ਕੋਈ ਜਪ ਤਪ ਕਰੀਏ ਬਈ ਸੂਰਜ ਉਦੇ ਹੋਵੇ, ਹੋਵੇਗਾ। ਤੁਸੀਂ ਨਾ ਵੀ ਜਪ ਤਪ ਕਰੋ ਤਾਂ ਵੀ ਦਿਨ ਹੋਵੇਗਾ। ਤੁਸੀਂ ਕੁਛ ਵੀ ਨਾ ਕਰੋ ਤਾਂ ਵੀ ਦਿਨ ਹੋਵੇਗਾ। ਤੁਸੀਂ ਲਖ ਵੀ

ਰੋਕਣਾ ਚਾਹੋ ਤਾਂ ਵੀ ਰਾਤ ਆਵੇਗੀ। ਇਹ ਦਿਨ ਤੇ ਰਾਤ ਪ੍ਰਾਕਿਰਤਕ ਨੇ, ਪ੍ਰਕਿਰਤੀ ਕਰਕੇ ਹੁੰਦੇ ਨੇ। ਰਾਤ ਦਿਨ ਦੇ ਵਿਚ ਬਦਲ ਜਾਂਦੀ ਹੈ, ਚਾਨਣਾ ਅੰਧੇਰੇ ਦੇ ਵਿਚ ਬਦਲ ਜਾਂਦਾ ਹੈ। ਚਾਨਣੇ ਵਾਸਤੇ ਸਾਨੂੰ ਕੋਈ ਉੱਦਮ, ਉਪਰਾਲਾ, ਮਿਹਨਤ, ਤਰੱਦਦ ਕਰਨ ਦੀ ਲੋੜ ਨਹੀਂ ਪਰ ਗਿਆਨ ਦਾ ਦੀਪਕ ਬਾਲਣ ਵਾਸਤੇ ਤੇ ਕੁਛ ਕਰਨਾ ਪਵੇਗਾ, ਅਪਣੇ ਆਪ ਨਹੀਂ ਹੋਵੇਗੀ। ਆਪਣੇ ਆਪ ਹੋਣਾ ਹੁੰਦਾ ਤਾਂ ਹੋ ਜਾਣਾ ਸੀ। ਅਸੀਂ ਤਾਂ ਕਈ ਜਨਮਾਂ ਤੋਂ ਅੰਧੇਰੇ ਵਿਚ ਹਾਂ। ਕੋਈ ਇਕ ਜਨਮ ਤੋਂ, ਅਨੰਤ ਜਨਮਾਂ ਤੋਂ ਅੰਧੇਰੇ ਵਿਚ ਹਾਂ। ਅਨੰਤ ਜਨਮਾਂ ਤੋਂ ਐਸਾ ਅੰਧੇਰਾ, ਜਿਵੇਂ ਮਸਿਆ ਦੀ ਰਾਤ। ਕਦੀ ਦਿਵਾਲੀ ਹੋਈ ਨਹੀਂ, ਕਿਉਂ? ਪ੍ਰਕਿਰਤੀ ਨਹੀਂ ਕਰੇਗੀ। ਅਗਰ ਇਹ ਵੀ ਪ੍ਰਕਿਰਤੀ ਕਰ ਦਿੰਦੀ, ਜਿਵੇਂ ਦਿਨ ਸੁਭਾਵਿਕ ਨਿਕਲ ਜਾਂਦਾ ਹੈ ਤੇ ਧੰਨਵਾਦ ਨਹੀਂ ਨਿਕਲਦਾ। ਮੂੰਹ ਵਿਚੋਂ ਕਦੇ ਸ਼ੁਕਰਾਨਾ ਨਹੀਂ ਨਿਕਲਦਾ। ਦਿਨ ਦੀ ਅਹਿਮੀਅਤ ਨੂੰ ਅਸੀਂ ਸਮਝਦੇ ਨਾ। ਕੋਈ ਕਦਰ ਨਹੀਂ ਕਰਦੇ।

ਹਰ ਚੇ ਜ਼ੂਦ ਬਰਾਇਦ, ਦੇ ਨਾ ਪਾਇਦ।

ਜਿਹੜੀ ਚੀਜ਼ ਛੇਤੀ ਮਿਲ ਜਾਏ, ਬਿਨਾ ਮਿਹਨਤ ਦੇ ਮਿਲ ਜਾਏ, ਮਨੁੱਖ ਕਦਰ ਨਹੀਂ ਕਰਦਾ। ਉਹ ਦੀਵਾ ਤਾਂ ਆਪ ਬਾਲਣਾ ਪਵੇਗਾ। ਉਸ ਦੀਵੇ ਨੂੰ ਆਪ ਜਲਾਉਣਾ ਪਵੇਗਾ। ਜਿੰਨੇ ਚਿਰ ਤਕ ਉਹ ਅੰਦਰ ਦਾ ਦੀਵਾ ਨਹੀਂ ਜਲਦਾ:-

*ਮਨ ਮੰਦਰ ਮਹਿ ਦੀਪਕੁ ਜਲਿਓ॥*

(ਅੰਗ ੨੩੫)

ਜਿੰਨੇ ਚਿਰ ਤਕ ਦੀਪਕ ਨਹੀਂ ਜਲਦਾ।

*ਸਬਦਿ ਜੋਤਿ ਜਗਾਇ ਦੀਪਕੁ .... ॥੩॥*

(ਅੰਗ ੮੪੩)

*ਦੀਪਕੁ ਸਬਦਿ ਵਿਗਾਸਿਆ.........॥*

(ਅੰਗ ੫੪)

ਜਿਤਨੇ ਚਿਰ ਤਕ ਇਹ ਪ੍ਰਕਾਸ਼ ਨਹੀਂ ਹੁੰਦਾ, ਉਤਨੇ ਚਿਰ ਤਕ ਤੇ ਦੁੱਖ ਹੈ, ਤਨ ਰੋਗੀ ਵੀ ਹੈ, ਮਨ ਸੋਗੀ ਵੀ ਹੈ। ਅਗਰ ਦੀਪ ਬਲ ਜਾਏ:-

*ਰੋਗ ਸੋਗ ਦੂਖ ਜਰ ਮਰਾ ਹਰਿ ਜਨਹਿ ਨਹੀ ਨਿਕਟਾਨੀ॥*

(ਅੰਗ ੭੧੧)

ਗੱਲ ਖ਼ਤਮ। ਇਹ ਸਿਲਸਿਲਾ ਹੀ ਨਹੀਂ ਹੁੰਦਾ। ਹਾਂ ਐਸਾ ਹੋ ਸਕਦਾ ਹੈ, ਜਦ ਲੂ ਚਲ ਰਹੀ ਹੈ, ਸਾਰਿਆਂ ਨੂੰ ਲਗ ਰਹੀ ਹੈ ਅਤੇ ਸੰਤ ਨੂੰ ਵੀ ਲਗੇਗੀ। ਕੋਈ ਐਸੀ ਬਿਮਾਰੀ ਚਲ ਰਹੀ ਹੈ ਹੋ ਸਕਦਾ ਹੈ ਉਸਦੀ ਲਪੇਟ ਵਿਚ

ਤਨ ਆ ਜਾਏ ਤੇ ਜਲਦੀ ਠੀਕ ਹੋ ਜਾਏ। ਉਹ ਪ੍ਰਾਕਿਰਤਕ ਹੈ। ਉਸ ਰੋਗ ਨੂੰ, ਉਸ ਸੋਗ ਨੂੰ ਮਨੁੱਖ ਨੇ ਖ਼ੁਦ ਹੀ ਜਨਮ ਨਹੀਂ ਦਿੱਤਾ। ਬਾਕੀ ਰੋਗ, ਬਾਕੀ ਸੋਗ ਮਨੁੱਖ ਦੇ ਖ਼ੁਦ ਦੇ ਪੈਦਾ ਕੀਤੇ ਹੋਏ ਨੇ। ਕੋਈ ਵਾਧ ਘਾਟ ਹੋ ਗਿਆ ਹੈ ਤੋ ਇਸ ਨੂੰ ਕਹਿਣਾ ਚਾਹੀਦਾ ਹੈ ਠੀਕ ਹੈ, ਪਰ ਨਹੀਂ, ਇਹ ਸੋਗ ਕਰਦਾ ਹੈ ਕਿ ਕਿਉਂ ਹੋਇਆ ਹੈ। ਬੜਾ ਪਿਆਰਾ ਸੀ ਉਹ ਤੇ ਚਲਾ ਗਿਆ, ਸੋਗ। ਜੋ ਚਾਹੁੰਦੇ ਹਾਂ ਕਿਧਰੇ ਨਾ ਮਿਲੇ ਤੋ ਚਿੰਤਾ। ਇਸੇ ਵਿਚ ਹੀ ਜ਼ਿੰਦਗੀ ਬਤੀਤ ਹੁੰਦੀ ਹੈ। ਸੰਤ ਇਸ ਤਰ੍ਹਾਂ ਨਹੀਂ ਜਿਊਂਦਾ। ਇਕ ਸੂਫ਼ੀ ਕਹਿੰਦਾ ਹੈ।

ਜੋ ਹੱਸ ਰਹਾ ਹੈ ਸੋ ਹੱਸ ਰਹੇਗਾ।
ਜੋ ਰੋ ਰਹਾ ਹੈ ਸੋ ਰੋ ਰਹੇਗਾ।
ਸਕੂਨੇ ਕਲਬ ਸੇ ਖ਼ੁਦਾ ੨ ਕਰ,
ਜੋ ਕਿਛ ਕੇ ਹੋਨਾ ਹੈ ਹੋ ਰਹੇਗਾ।

ਕਿਹੜੇ ਚਕਰਾਂ ਵਿਚ ਪਿਆਂ ਹੈਂ।

*ਮਾਈ ਹੋਨਹਾਰ ਸੋ ਹੋਈਐ॥*

(ਅੰਗ ੫੨੮)

ਇਹ ਤੇ ਹੁੰਦਾ ਹੈ, ਜੋ ਕੁਛ ਮਿਲਦਾ ਹੈ ਵਿਛੁੜਦਾ ਹੈ। ਜੋ ਕੁਛ ਪ੍ਰਾਪਤ ਹੋਇਆ ਹੈ, ਜਾਂਦਾ ਹੈ। ਜੋ ਸੰਜੋਗ ਬਣੇ ਨੇ, ਟੁੱਟਦੇ ਨੇ। ਇਹ ਤੇ ਹੁੰਦਾ ਹੈ। ਜੋ ਕੁਛ ਹੁੰਦਾ ਹੈ ਉਸ ਨੂੰ ਹੋਣ ਦਿਉ। ਤੇਰੇ ਰੋਕਣ ਨਾਲ ਵੀ ਨਹੀਂ ਰੁਕਣਾ। ਉਹ ਤੇ ਹੋਵੇਗਾ। ਹਾਂ, ਤੂੰ ਮਨ ਨੂੰ ਸੋਗੀ ਕਰ ਸਕਦਾ ਹੈਂ, ਇਹ ਤੇਰੀ ਮਰਜ਼ੀ। ਐਹ ਮਿਲਣਾ ਹੈ ਕਿ ਨਹੀਂ ਮਿਲਣਾ। ਅਗਰ ਮਿਲਣਾ ਹੋਵੇਗਾ ਤੋ ਮਿਲ ਜਾਏਗਾ, ਨਹੀਂ ਮਿਲਣਾ ਹੋਵੇਗਾ ਤੋ ਨਹੀਂ ਮਿਲੇਗਾ, ਇਹ ਤਾਂ ਤੇਰੀ ਪ੍ਰਾਲਬਧ ਦੇ ਮੁਤਾਬਿਕ। ਚਿੰਤਾ ਕਿਉਂ? ਚਿੰਤਾ ਨੂੰ ਮਨੁੱਖ ਖ਼ੁਦ ਜਨਮ ਦਿੰਦਾ ਹੈ। ਸੋਗ ਨੂੰ ਮਨੁੱਖ ਖ਼ੁਦ ਜਨਮ ਦਿੰਦਾ ਹੈ। ਤਨ ਦੇ ਰੋਗਾਂ ਨੂੰ ਮਨੁੱਖ ਖ਼ੁਦ ਜਨਮ ਦਿੰਦਾ ਹੈ।

ਅਗਰ ਮੰਨ ਲਈਏ ਤਨ ਦੇ ਵਿਚ ਰੋਗ ਪਰਮਾਤਮਾ ਪੈਦਾ ਕਰਦਾ ਹੈ। ਮਨ ਦੇ ਵਿਚ ਸੋਗ ਤੇ ਚਿੰਤਾ ਪਰਮਾਤਮਾ ਪੈਦਾ ਕਰਦਾ ਹੈ। ਉਹ (ਪਰਮਾਤਮਾ) ਫਿਰ ਅਨੰਦ ਸਰੂਪ ਨਹੀਂ ਹੋ ਸਕਦਾ। ਉਹ ਫਿਰ ਕਰੀਮ ਤੇ ਰਹੀਮ ਨਹੀਂ ਹੋ ਸਕਦਾ। ਉਹ ਫਿਰ ਕਰੁਣਾਕਰ ਤੇ ਦਇਆਲੂ, ਦਇਆ ਦਾ ਘਰ ਨਹੀਂ ਹੋ ਸਕਦਾ। ਨਾ ਹੀ ਉਸ ਤੋਂ ਰੋਗ ਆਉਂਦੇ ਨੇ। ਉਹ ਤੇ:-

*ਨਮੋ ਰੋਗ ਹਰਤਾ॥*

(ਜਾਪੁ ਸਾਹਿਬ)

ਉਹ ਤੇ ਰੋਗਾਂ ਨੂੰ ਹਰਣ ਵਾਲਾ ਹੈ।

*ਨਮੋ ਰਾਗ ਰੂਪੰ॥*

(ਜਾਪੁ ਸਾਹਿਬ)

ਉਹ ਤੇ ਰਾਗ ਰੂਪ ਹੈ, ਅਨੰਦ ਹੈ। ਉਹ ਤੇ ਰੋਗਾਂ ਨੂੰ ਨਾਸ ਕਰਨ ਵਾਲਾ ਹੈ। ਪਰ ਮੈਂ ਰੋਗੀ ਕਿਉਂ ਹਾਂ? ਮੈਂ ਤਤਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ। ਮੈਂ

ਸਰੀਰ ਦੇ ਨਿਯਮ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਸਰੀਰ ਤੇ ਬਕਾਇਦਾ ਨਿਯਮ ਪੂਰਵਕ ਸੀ, ਮੈਂ ਇਸ ਨੂੰ ਬੇ-ਨਿਯਮੀ ਨਾਲ ਵਰਤ ਰਿਹਾ ਹਾਂ। ਮਨ ਦੇ ਵਿਚ ਸੋਗ ਤੇ ਚਿੰਤਾ ਹੈ, ਮੇਰਾ ਅਗਿਆਨ ਮੇਰੀ ਨਾ-ਸਮਝੀ। ਰੋਗ ਤੇ ਸੋਗ ਲਈ ਪ੍ਰਭੂ ਜ਼ਿਮੇਵਾਰ ਨਹੀਂ ਹੈ, ਮੈਂ ਜ਼ਿਮੇਵਾਰ ਹਾਂ। ਮੇਰੇ ਕੋਲ ਅਨੰਦ ਹੈ, ਖੁਸ਼ੀ ਹੈ, ਇਹ ਪ੍ਰਭੂ ਦੀ ਦਿੱਤੀ ਹੋਈ ਹੈ। ਇਹ ਉਸ ਦੀ ਬਖਸ਼ਿਸ਼ ਹੈ। ਇਹ ਉਸ ਦੀ ਰਹਿਮਤ ਹੈ।

ਪਰ ਮੇਰੇ ਕੋਲ ਜੋ ਰੋਗ ਤੇ ਸੋਗ ਹੈ, ਇਸ ਦਾ ਕਰਤਾ ਧਰਤਾ ਮੈਂ ਹਾਂ। ਅਗਰ ਇਸ ਦਾ ਕਰਤਾ ਧਰਤਾ ਪਰਮਾਤਮਾ ਹੈ ਫਿਰ ਤੇ ਸਾਰੀ ਗੱਲ ਖ਼ਤਮ ਹੋ ਗਈ। ਫਿਰ ਇਸ ਜਪ ਤਪ ਦੀ ਲੋੜ ਹੀ ਨਹੀਂ।

ਦੁੱਖ ਦਾ ਮੂਲ ਕਾਰਣ ਅਗਿਆਨ ਅੰਧੇਰਾ ਹੈ। ਇਹ ਅੰਧੇਰਾ ਫਿਰ ਕਿਵੇਂ ਜਾਏ। ਬਾਹਰ ਚਾਨਣਾ ਹੈ। ਹੁਣ ਮਨੁੱਖ ਦੀ ਮਰਜ਼ੀ ਕਿ ਭਾਵੇਂ ਚਾਨਣਾ ਰਖੇ ਅਤੇ ਭਾਵੇਂ ਘਰ ਦੇ ਦਰਵਾਜ਼ੇ ਬੰਦ ਕਰ ਦੇਵੇ। ਰੋਸ਼ਨਦਾਨ ਬੰਦ ਕਰ ਦੇਵੇ। ਸਾਰੀਆਂ ਥਾਵਾਂ ਤੇ ਪੜਦੇ ਲਾ ਦੇਵੇ। ਬਾਹਰ ਭਾਵੇਂ ਕੜਕਦੀ ਧੁੱਪ ਹੋਵੇ, ਚਾਨਣਾ ਹੋਵੇ, ਉਸਦੇ ਕਮਰੇ ਵਿਚ ਤਾਂ ਅੰਧੇਰਾ ਹੀ ਹੋਵੇਗਾ। ਸੂਰਜ ਦੀਆਂ ਕਿਰਨਾਂ ਨੂੰ ਮਨੁੱਖ ਰੋਕ ਸਕਦਾ ਹੈ ਕਿ ਤੁਸੀਂ ਮੇਰੇ ਕਮਰੇ ਵਿਚ ਨਹੀਂ ਆ ਸਕਦੀਆਂ। ਭਾਵੇਂ ਕਿਰਨਾਂ ਦਰਵਾਜ਼ੇ ਤੇ ਦਸਤਕ ਦਿੰਦੀਆਂ ਰਹਿਣ। ਦਿਵਾਰਾਂ ਤੇ ਵੀ ਦਸਤਕ ਦਿੰਦੀਆਂ ਰਹਿਣ। ਰੋਸ਼ਨਦਾਨਾਂ ਤੇ ਵੀ ਦਸਤਕ ਦਿੰਦੀਆਂ ਰਹਿਣਗੀਆਂ। ਬਾਰੀਆਂ ਨੂੰ ਵੀ ਛੂਹਦੀਆਂ ਰਹਿਣਗੀਆਂ। ਕਿਰਨਾਂ ਤਾਂ ਸਭ ਜਗ੍ਹਾ ਛੂਹਣਗੀਆਂ ਕਿ ਕੋਈ ਰਸਤਾ ਮਿਲੇ ਅੰਦਰ ਜਾਣ ਦਾ। ਸਭ ਜਗ੍ਹਾ ਤੋਂ ਕਿਰਨਾਂ ਕੋਸ਼ਿਸ਼ ਕਰਨਗੀਆਂ ਪਰ ਮਨੁੱਖ ਨੇ ਸਭ ਕੁਝ ਬੰਦ ਕਰ ਰਖਿਆ ਹੈ। ਪਰ ਕਿਰਨ ਬੜੀ ਦਇਆਲੂ ਹੈ। ਸੂਰਜ ਬੜਾ ਦਇਆਲੂ ਹੈ। ਉਸ ਦੀਆਂ ਕਿਰਨਾਂ ਦਰਵਾਜ਼ੇ ਤੇ ਖੜੀਆਂ ਰਹਿਣਗੀਆਂ। ਕਹਿੰਦੇ ਨੇ ਭਗਵਾਨ ਹਮੇਸ਼ਾਂ ਮਨੁੱਖ ਦੇ ਦਰਵਾਜ਼ੇ ਤੇ ਖੜਾ ਹੈ। ਪਰ ਮਨੁੱਖ ਦਰਵਾਜ਼ਾ ਖੋਲ੍ਹਦਾ ਹੀ ਨਹੀਂ। ਜਨਮ ਸਾਖੀ ਦੀ ਕਥਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਵਾਰ ਤੇ ਦਸਤਕ ਦਿੰਦੇ ਨੇ, ਅੰਦਰੋਂ ਆਵਾਜ਼ ਆਈ ਕੌਣ। ਸਤਿਗੁਰੂ ਬੋਲਦੇ ਨੇ, ਲਾਲੋ ਬੂਹਾ ਖੋ੍ਹਲ ਨਾਨਕ ਆਏ ਨੇ। ਨਾਨਕ ਦਾ ਦਰਵਾਜ਼ਾ ਦੇਵਤੇ ਖਟ-ਖਟਾਉਂਦੇ ਨੇ ਪਰ ਭਾਈ ਲਾਲੋ ਦਾ ਦਰਵਾਜ਼ਾ ਨਾਨਕ ਖੜਕਾਉਂਦੇ ਨੇ।

ਇਸੇ ਤਰਾਂ ਭੀਲਣੀ ਨੇ ਵੀ ਕਦੀ ਸੋਚਿਆ ਹੋਏਗਾ ਕਿ ਮੇਰਾ ਦਰਵਾਜ਼ਾ ਵੀ ਕੋਈ ਖਟ-ਖਟਾਏਗਾ। ਭੀਲਣੀ ਬੋਲਦੀ ਹੈ ਕੌਣ, ਆਵਾਜ਼ ਆਈ, ਰਾਮ। ਬੂਹਾ ਖੋ੍ਹਲ। ਯਕੀਨ ਜਾਣੋ ਹਰ ਇਕ ਦੇ ਦਵਾਰ ਤੇ ਰਾਮ ਖੜਾ ਹੈ। ਹਰ ਇਕ ਦੇ ਦਰਵਾਜ਼ੇ ਤੇ ਗੁਰੂ ਖੜਾ ਹੈ, ਕੋਈ ਦਵਾਰ ਹੀ ਨਹੀਂ ਖੋਲਦਾ। ਹਰ ਇਕ ਦੇ ਦਰਵਾਜ਼ੇ ਤੇ ਕਿਰਨਾਂ ਛੂਹ ਰਹੀਆਂ ਨੇ। ਦਿਵਾਰਾਂ ਨੂੰ ਵੀ ਛੂਹ ਰਹੀਆਂ ਨੇ। ਕੋਸ਼ਿਸ਼ ਕਰਦੀਆਂ ਨੇ ਕਿ ਸ਼ਾਇਦ ਛਤ ਦੇ ਰਾਹੀਂ ਕੋਈ ਰਸਤਾ ਮਿਲ ਜਾਏ। ਛਤ ਤੇ ਵੀ ਪੈ ਰਹੀਆਂ ਨੇ, ਸਾਰੇ ਮਕਾਨ ਤੇ ਪੈ ਰਹੀਆਂ ਨੇ। ਕਿਧਰੋਂ ਕੋਈ ਰਸਤਾ ਮਿਲ ਜਾਏ ਪਰਵੇਸ਼ ਕਰ ਜਾਈਏ। ਪਰਮਾਤਮਾ ਦੀ ਤੇ ਪੂਰੀ ਕੋਸ਼ਿਸ਼ ਕਿ ਮਨੁੱਖ ਰਸਤਾ ਦੇਵੇ ਤੇ ਇਸ ਨੂੰ ਸੁਖ ਮਿਲ ਜਾਏ। ਅਨੰਦ ਮਿਲ ਜਾਏ। ਐਨੇ ਅਵਤਾਰ ਭੇਜੇ, ਐਨੇ ਸੰਤ ਭੇਜੇ ਨੇ, ਤਰ੍ਹਾਂ ੨ ਦੇ ਪੈਗੰਬਰ, ਗੁਰੂ ਪੀਰ ਭੇਜੇ ਨੇ ਬਈ ਕਿਸੇ ਲਈ ਤੇ ਦਰਵਾਜ਼ੇ ਖੋ੍ਹਲੇ ਪਰ ਮਨੁੱਖ ਨੇ ਤੇ ਆਪਣੇ ਦਰਵਾਜ਼ੇ ਈਸਾ

ਲਈ ਵੀ ਬੰਦ ਕੀਤੇ ਅਤੇ ਮੂਸਾ ਲਈ ਵੀ ਬੰਦ ਕੀਤੇ। ਮਨੁੱਖ ਨੇ ਆਪਣੇ ਦਰਵਾਜ਼ੇ ਰਾਮ ਲਈ ਵੀ ਬੰਦ ਕੀਤੇ ਤੇ ਰਾਮ ਨੂੰ ਕਿਹਾ ਤੂੰ ਸਾਡੇ ਘਰੋਂ ਨਿਕਲ ਜਾ। ਬਨਵਾਸ, ਸਾਡੇ ਘਰ ਚੋਂ ਨਿਕਲ ਜਾ। ਮਨੁੱਖ ਦੀ ਪੂਰੀ ਕੋਸ਼ਿਸ਼ ਹੈ ਕਿ ਰੱਬ ਨੂੰ ਘਰੋਂ ਕਢੋ। ਇਹ ਨਹੀਂ ਹੋਣਾ ਚਾਹੀਦਾ।

ਇਕ ਹੋਰ ਨੁਕਤਾ, ਬਿਲਕੁਲ ਕੰਮਜ਼ੋਰ ਮਨੁੱਖ, ਲਾਗਰ। ਸੱਤਾ ਕਰਕੇ ਵੀ ਕੰਮਜ਼ੋਰ, ਬੁੱਧ ਕਰਕੇ ਵੀ ਕੰਮਜ਼ੋਰ। ਕੰਮਜ਼ੋਰੀ ਨੇ ਚਾਰੇ ਪਾਸਿਆਂ ਤੋ ਘੇਰਿਆ ਹੋਇਆ ਹੈ। ਪਰਮਾਤਮਾ ਨੂੰ ਆਵਾਜ਼ ਮਾਰਦਾ ਹੈ। ਹੇ ਪ੍ਰਭੂ! ਤੂੰ ਸਹਾਇਕ ਹੋ ਮੈਂ ਤੇ ਹਰ ਪੱਖ ਤੋਂ ਕੰਮਜ਼ੋਰ ਹਾਂ। ਪਰਮਾਤਮਾ ਦਿਆਲੂ ਹੈ, ਪਰਮਾਤਮਾ ਨਿਰਭੈ ਹੈ, ਪਰਮਾਤਮਾ ਨਿਰਵੈਰ ਹੈ, ਪਰਮਾਤਮਾ ਸਮ-ਦਰਿਸ਼ਟ ਹੈ, ਪਰਮਾਤਮਾ ਪ੍ਰੇਮ ਦਾ ਸਾਗਰ ਹੈ।

ਇਕ ਤਾਕਤਵਰ, ਸ਼ਕਤੀਸ਼ਾਲੀ ਮਨੁੱਖ ਦਰਵਾਜ਼ੇ ਬੰਦ ਕਰਦਾ। ਹੇ ਪ੍ਰਭੂ ਤੂੰ ਭੁਲ ਕੇ ਵੀ ਮੇਰੇ ਘਰ ਨਾ ਆਵੀਂ। ਮੈਂ ਢਾਈ ਕਰੋੜ ਬੰਦਿਆਂ ਦਾ ਕਤਲ ਕਰਨਾ ਹੈ। ਤੂੰ ਆ ਜਾਵੇਂਗਾ, ਮੈਂ ਕਿਵੇਂ ਕਰਾਂਗਾ। ਮੈਂ ਚਾਰ ਹਜ਼ਾਰ ਲਾਸ਼ਾਂ ਸਿੱਖਾਂ ਦੀਆਂ ਦਿੱਲੀ ਦੀਆਂ ਸੜਕਾਂ ਤੇ ਵਿਛਾਉਣੀਆਂ ਨੇ, ਤੂੰ ਮੇਰੇ ਘਰ ਆ ਜਾਵੇਂਗਾ, ਮੈਂ ਕਿਵੇਂ ਕਰਾਂਗਾ। ਮੈਂ ਬੇਈਮਾਨੀ ਕਰਨੀ ਹੈ, ਠੱਗੀ ਕਰਨੀ ਹੈ, ਕਰੋੜਾਂ ਦਾ ਘਪਲਾ ਕਰਨਾ ਹੈ, ਰਿਸ਼ਵਤ ਲੈਣੀ ਹੈ, ਭਰਿਸ਼ਟਾਚਾਰ ਕਰਨਾ ਹੈ। ਤੂੰ ਆ ਗਿਆ ਮੇਰੇ ਘਰ ਦੇ ਵਿਚ ਤੇ ਮੈਂ ਕਿਵੇਂ ਕਰਾਂਗਾ। ਇਕ ਤਾਕਤਵਰ ਮਨੁੱਖ, ਇਕ ਸ਼ਕਤੀਸ਼ਾਲੀ ਮਨੁੱਖ, ਪਰਮਾਤਮਾ ਲਈ ਸਾਰੇ ਰਸਤੇ ਬੰਦ ਕਰਦਾ ਹੈ, ਨਹੀਂ ਆਉਣਾ ਚਾਹੀਦਾ। ਇਸ ਦੀ ਲੋੜ ਨਹੀਂ, ਕਿਉਂ? ਅਗਰ ਆ ਗਿਆ, ਇਹ ਹਿੰਸਾ ਨਹੀਂ ਕਰ ਸਕਦਾ। ਇਹ ਕਤਲ ਨਹੀਂ ਕਰ ਸਕਦਾ। ਇਹ ਬੇਈਮਾਨੀ ਨਹੀਂ ਕਰ ਸਕਦਾ। ਢਾਈ ਕਰੋੜ ਬੰਦਿਆਂ ਦਾ ਕਾਤਲ ਹੈ ਹਿਟਲਰ, ਖ਼ੁਦਾ ਲਈ ਬੂਹੇ ਬੰਦ ਕਰਕੇ ਹੀ ਇਹ ਕਰ ਸਕਦਾ ਹੈ। ਤੁਸੀਂ ਆਖੋਗੇ ਕਿ ਖ਼ੁਦਾ ਲਈ ਦਰਵਾਜ਼ੇ ਬੰਦ ਕੀਤੇ ਜਾ ਸਕਦੇ ਨੇ। ਹਾਂ, ਪਰਮਾਤਮਾ ਦੇ ਪ੍ਰਕਾਸ਼ ਲਈ ਵੀ ਹਿਰਦੇ ਦੇ ਦਰਵਾਜ਼ੇ ਬੰਦ ਕੀਤੇ ਜਾ ਸਕਦੇ ਨੇ। ਐਨਾ ਵੱਡਾ ਸੂਰਜ, ਹਜ਼ਾਰਾਂ ਗੁਣਾਂ ਜ਼ਮੀਨ ਨਾਲੋਂ ਵੱਡਾ, ਸਾਰੇ ਬ੍ਰਹਮੰਡ ਨੂੰ ਚਾਨਣਾ ਦੇਣ ਵਾਲਾ ਤੇ ਮੈਂ ਦਾਅਵਾ ਕਰਾਂ ਕਿ ਐ ਸੂਰਜ! ਭਾਵੇਂ ਤੂੰ ਕੁਛ ਵੀ ਕਰ ਮੈਂ ਤੈਨੂੰ ਆਪਣੇ ਕਮਰੇ ਵਿਚ ਨਹੀਂ ਵੜਨ ਦੇਣਾ। ਦਰਵਾਜ਼ੇ ਬੰਦ, ਬਾਰੀਆਂ ਬੰਦ, ਰੋਸ਼ਨਦਾਨ ਬੰਦ, ਮੈਂ ਪੜਦੇ ਲਾ ਦਿੱਤੇ ਨੇ, ਤੂੰ ਨਹੀਂ ਆ ਸਕਦਾ। ਪਰ ਉਹ ਇਤਨਾ ਦਇਆਲੂ ਹੈ ਮਨਾਉਂਦਾ ਹੈ, ਜਿਵੇਂ ਰੁੱਸੇ ਹੋਏ ਬੱਚੇ ਨੂੰ ਮਾਂ ਮਨਾਉਂਦੀ ਹੈ। ਮਾਂ ਤਰਲੇ ਲੈ ਕੇ ਮਨਾਉਂਦੀ ਹੈ। ਜਿਸ ਤਰ੍ਹਾਂ ਰੁੱਸੇ ਹੋਏ ਬੱਚੇ ਨੂੰ ਪਿਉ ਤਰਲੇ ਲੈ ਕੇ ਮਨਾਉਂਦਾ ਹੈ। ਰੁਸਦਾ ਵੀ ਉਹੀ ਹੈ ਜਿਸ ਨੂੰ ਕੋਈ ਮਨਾਉਣ ਵਾਲਾ ਹੋਵੇ। ਕਦੇ ਯਤੀਮ ਬੱਚੇ ਵੀ ਰੁਸਦੇ ਨੇ? ਕੋਈ ਮਨਾਉਣ ਵਾਲਾ ਹੀ ਨਹੀਂ, ਉਹ ਨਹੀਂ ਰੁਸਦੇ।

ਮੇਰੇ ਕੋਲੋਂ ਵੀ ਕਿਸੇ ਨੇ ਜਨਮ-ਸਾਖੀ ਪੜ੍ਹਦਿਆਂ ਪੁੱਛ ਲਿਆ ਸੀ ਕਿ ਮਰਦਾਨਾ ਜਗ੍ਹਾ ੨ ਕਿਉਂ ਰੁਸਦਾ ਹੈ। ਮੈਂ ਕਿਹਾ ਮਨਾਉਣ ਵਾਲਾ ਜੋ ਹੈ। ਗੱਲ ਸਾਰੀ ਇਹ ਹੈ। ਮਾਣ ਕਰਕੇ ਰੁਸਦਾ ਹੈ। ਮੇਰੇ ਮਾਂ ਬਾਪ ਹੈਗੇ ਨੇ, ਮੇਰਾ ਗੁਰੂ ਮੇਰੇ ਨਾਲ ਹੈ। ਮੇਰਾ ਸਤਿਗੁਰ ਮੇਰੇ ਨਾਲ ਹੈ, ਉਹ ਰੁਸ ਪੈਂਦਾ ਹੈ ਅਤੇ ਸਤਿਗੁਰੂ ਮਨਾਉਂਦੇ ਨੇ, ਸਮਝਾਉਂਦੇ ਨੇ। ਬੇਵਾ ਇਸਤ੍ਰੀ ਵੀ ਕਦੇ ਨਹੀਂ ਰੁਸਦੀ।

ਕਿਉਂਕਿ ਮਨਾਉਣ ਵਾਲਾ ਹੀ ਕੋਈ ਨਹੀਂ। ਕੋਈ ਮਨਾਉਣ ਵਾਲਾ ਹੋਵੇ ਤਾਂ ਮਨੁੱਖ ਰੁਸਦਾ ਹੈ। ਪਰਮਾਤਮਾ ਤਾਂ ਹਰ ਇਕ ਦੇ ਦਵਾਰ ਤੇ ਖੜਾ ਹੈ ਪਰ ਦਰਵਾਜ਼ੇ ਬੰਦ ਕੀਤੇ ਨੇ। ਪ੍ਰਭੂ ਕੋਈ ਦੂਰ ਨਹੀਂ, ਲਾਗੇ ਖੜਾ ਹੈ। ਹਰ ਇਕ ਦੇ ਦਰਵਾਜ਼ੇ ਤੇ ਕਿਰਨਾਂ ਦਸਤਕ ਦੇ ਰਹੀਆਂ ਨੇ, ਕੋਈ ਦੂਰ ਨਹੀਂ, ਦਰਵਾਜ਼ਾ ਬੰਦ ਹੈ। ਪਰ ਇਤਨੀ ਤੇ ਖੁਸ਼ਕਿਸਮਤੀ ਹੈ ਸੂਰਜ ਦੀਆਂ ਕਿਰਨਾਂ ਵਾਸਤੇ, ਮਨੁੱਖ ਦਰਵਾਜ਼ੇ ਖੋਲ ਲੈਂਦਾ ਹੈ। ਪਰਮਾਤਮਾ ਦੀਆਂ ਗੁਣਾਂ ਰੂਪੀ ਕਿਰਨਾਂ ਵਾਸਤੇ, ਮਨੁੱਖ ਹਿਰਦੇ ਦੇ ਦਰਵਾਜ਼ੇ ਨਹੀਂ ਖੋਲਦਾ। ਜਿਵੇਂ ਸੂਰਜ, ਕਿਰਨਾਂ ਦੇ ਰਾਹੀਂ ਚਾਨਣਾ ਵੰਡਦਾ ਹੈ। ਪਰਮਾਤਮਾ ਗੁਣਾਂ ਦੇ ਰਾਹੀਂ ਹਿਰਦੇ ਵਿਚ ਪ੍ਰਕਾਸ਼ ਕਰਦਾ ਹੈ। ਹਰ ਗੁਣ, ਪ੍ਰਭੂ ਰੂਪੀ ਸੂਰਜ ਦੀ ਕਿਰਨ ਹੈ:-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*

(ਅੰਗ ੪)

ਅਗਰ ਕਿਸੇ ਦੇ ਕੋਲ ਇਕ ਦੋ ਗੁਣ ਨੇ ਤੇ ਸਮਝ ਲੈਣਾ ਕਿ ਦਿਵਾਰ ਵਿਚ ਕੋਈ ਛਿੱਦਰ ਸੀ। ਕੋਈ ਸੁਰਾਖ਼ ਸੀ, ਉਥੋਂ ਕਿਰਨ ਪਰਵੇਸ਼ ਕਰ ਗਈ। ਕਿਧਰੇ ਇਸ ਨੇ ਰੋਸ਼ਨਦਾਨ ਖੋਲ ਦਿੱਤਾ ਹੈ ਇਸ ਕਰਕੇ ਗੁਣ ਥੋੜੇ ਜਿਹੇ ਵਧ ਗਏ ਨੇ। ਕਦੇ ਕਦਾਈਂ ਜਿਸ ਨੂੰ ਅਸੀਂ ਭਗਤ ਕਹਿੰਦੇ ਹਾਂ, ਸੰਤ ਕਹਿੰਦੇ ਹਾਂ ਉਹ ਸਾਰੇ ਹੀ ਦਰਵਾਜ਼ੇ ਖੋਲ ਦਿੰਦਾ ਹੈ, ਸਾਰੀਆਂ ਬਾਰੀਆਂ ਤੇ ਰੋਸ਼ਨਦਾਨ ਖੋਲ ਦਿੰਦਾ ਹੈ। ਹੇ ਪ੍ਰਭੂ! ਤੇਰਾ ਸਵਾਗਤ ਹੈ, ਤੂੰ ਹਰ ਪਾਸੇ ਤੋਂ ਆ। ਪਰਮਾਤਮਾ ਗੁਣਾਂ ਦਾ ਸਾਗਰ ਹੈ, ਫਿਰ ਸੰਤ ਵੀ ਗੁਣਾਂ ਦਾ ਸਾਗਰ ਬਣ ਜਾਂਦਾ ਹੈ। ਭਗਤ ਵੀ ਗੁਣਾਂ ਦਾ ਸਾਗਰ ਬਣ ਜਾਂਦਾ ਹੈ। ਦਰਵਾਜ਼ੇ ਖੋਲਣ ਤੋਂ ਮੁਰਾਦ, ਪ੍ਰਭੂ ਦਵਾਰ ਤੇ ਖੜਾ ਹੈ ਅਤੇ ਅਸੀਂ ਹਿਰਦੇ ਦਾ ਦਰਵਾਜ਼ਾ ਖੋਲੀਏ। ਅਸੀਂ ਚਿੰਤਾ ਵਿਚ ਹਾਂ, ਅੰਧੇਰਾ ਹੈ। ਸੋਗ ਵਿਚ ਹਾਂ ਅਸੀਂ, ਸੋਗ ਅੰਧੇਰਾ ਹੈ। ਕਿਵੇਂ ਦੂਰ ਹੋਵੇ:-

*ਚਿੰਤਤ ਹੀ ਦੀਸੈ ਸਭੁ ਕੋਇ॥*
*ਚੇਤਹਿ ਏਕੁ ਤਹੀ ਸੁਖੁ ਹੋਇ॥*

(ਅੰਗ ੯੩੨)

ਉਸ ਇਕ ਨੂੰ ਚੇਤੇ ਕਰੇ। ਬਸ ਚੇਤੇ ਕਰਦੇ ਹੀ ਦੀਵਾ ਬਲ ਜਾਏਗਾ। ਚੇਤੇ ਕਰਦਿਆਂ ਹੀ ਜਿਸ ਨੂੰ ਚੇਤੇ ਕਰਨਾ ਹੈ ਉਹ ਪਰਵੇਸ਼ ਕਰ ਜਾਏਗਾ। ਉਹ ਤੇ ਮਹਾਂ ਸੂਰਜ ਹੈ। ਉਸ ਦੀਆਂ ਕਿਰਨਾਂ ਪਰਵੇਸ਼ ਕਰ ਜਾਣਗੀਆਂ। ਕਹਿੰਦੇ ਨੇ ਚੇਤੇ ਸ਼ਕਤੀ ਜਿੰਨੀ ਦੂਰ ਤਕ ਜਾ ਸਕਦੀ ਹੈ, ਉਤਨੀ ਕੋਈ ਹੋਰ ਚੀਜ਼ ਦੂਰ ਨਹੀਂ ਜਾ ਸਕਦੀ। ਜਿਤਨੀ ਤੇਜ਼ੀ ਨਾਲ ਚਿੰਤਨ ਜਾਂਦਾ ਹੈ, ਇਤਨੀ ਤੇਜ਼ੀ ਨਾਲ ਕੋਈ ਹੋਰ ਚੀਜ਼ ਨਹੀਂ ਜਾਂਦੀ। ਇਕ ਦੋ ਸ਼ਬਦਾਂ ਦੇ ਆਧਾਰ ਤੇ ਬਿਆਨ ਕਰਾਂ। ਨਵੰਬਰ, ਦਸੰਬਰ ਦੇ ਮਹੀਨੇ ਵਿਚ ਕੂੰਜਾਂ ਤੇ ਮੁਰਗਾਬੀਆਂ ਸਾਇਬੇਰੀਆ ਦੇ ਬਰਫ਼ਾਨੀ ਇਲਾਕੇ ਚੋਂ, ਹਿਮਾਲੀਆ ਦੇ ਬਰਫ਼ਾਨੀ ਇਲਾਕੇ ਛੋੜ ਕੇ ਉਹਨਾਂ ਇਲਾਕਿਆਂ ਵਿਚ ਆ ਜਾਂਦੀਆਂ ਨੇ, ਜਿੱਥੇ ਝੀਲਾਂ ਹੈਗੀਆਂ ਨੇ, ਸਰੋਵਰ ਹੈਗੇ ਨੇ। ਇਹਨਾਂ ਨੂੰ ਛੋਟੀਆਂ ੨ ਮਛੀਆਂ ਤੇ ਦਾਣੇ ਖਾਣ ਨੂੰ ਮਿਲ ਜਾਂਦੇ ਨੇ। ਜਿੱਥੋਂ ਆਉਂਦੀਆਂ ਨੇ ਉਥੇ ਬਰਫ਼ ਪੈ ਜਾਂਦੀ ਹੈ ਇਸ ਕਰਕੇ ਕੁਝ ਵੀ ਨਹੀਂ ਮਿਲਦਾ। ਫਿਰ ਹਜ਼ਾਰਾਂ ਮੀਲ ਦੀ ਵਾਟ ਤਹਿ ਕਰਕੇ, ਭਰਤਪੁਰ ਵਿਚ, ਉਦੇਪੁਰ ਦੀਆਂ

ਝੀਲਾਂ ਵਿਚ, ਕੁਝ ਦਰਿਆਵਾਂ ਦੇ ਕਿਨਾਰੇ ਤੇ ਆ ਜਾਂਦੀਆਂ ਨੇ। ਮਹਾਰਾਜ ਉਹਨਾਂ ਦਾ ਜ਼ਿਕਰ ਕਰਦੇ ਨੇ:-

*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥*
*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*

(ਅੰਗ ੧੦)

ਇਹ ਕੂੰਜਾਂ ਰੁਤ ਦੇ ਮੁਤਾਬਿਕ ਬੱਚੇ ਦਿੰਦੀਆ ਨੇ। ਇਹਨਾਂ ਦੇ ਬੱਚੇ ਹੁੰਦੇ ਨੇ ਸਤੰਬਰ, ਅਕਤੂਬਰ ਦੇ ਵਿਚ ਅੱਗੇ ਪਿੱਛੇ ਨਹੀਂ। ਐਸਾ ਸਿਲਸਿਲਾ ਬਕਰੀਆਂ ਤੇ ਭੇਡਾਂ ਵਿਚ ਵੀ ਦੇਖਿਆ ਗਿਆ ਹੈ। ਕੂੰਜਾਂ ਦੇ ਨਿੱਕੇ ੨ ਬੱਚੇ, ਅਜੇ ਉਹਨਾਂ ਕੋਲ ਪੰਖ ਵੀ ਕੋਈ ਨਹੀਂ। ਅਜੇ ਉਹਨਾਂ ਦੀਆਂ ਅੱਖਾਂ ਵੀ ਪੂਰੀਆਂ ਨਹੀਂ ਖੁਲੀਆਂ ਅਤੇ ਅਜੇ ਉਹ ਉਡਾਰੀ ਵੀ ਨਹੀਂ ਲਾ ਸਕਦੇ।

*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ.....॥*

ਫਿਰ ਉਹਨਾਂ ਨੂੰ ਕੌਣ ਖਿਲਾਵੇ। ਪੰਛੀ ਆਪ ਦਾਣੇ ਚੁਗ ਕੇ ਲਿਆਉਂਦੇ ਨੇ ਅਤੇ ਆਪ ਬਚਿਆਂ ਦੇ ਮੂੰਹ ਵਿਚ ਪਾਉਂਦੇ ਨੇ। ਕਿਉਂਕਿ ਬੱਚੇ ਉੱਡ ਨਹੀਂ ਸਕਦੇ ਤੇ ਆਪਣੀ ਖ਼ੁਰਾਕ ਆਪ ਨਹੀਂ ਲੱਭ ਸਕਦੇ। ਬਾਜ਼ ਪੰਛੀ ਵੀ ਆਪਣੇ ਬੱਚਿਆਂ ਲਈ ਮਾਸ ਦੀਆਂ ਬੋਟੀਆਂ ਲੈ ਕੇ ਆਉਂਦਾ ਹੈ, ਉਹਨਾਂ ਦੇ ਮੂੰਹ ਵਿਚ ਪਾਉਂਦਾ ਹੈ, ਕਤਰਾ ੨ ਕਰਕੇ। ਚਿੜੀਆਂ ਵੀ ਇਸ ਤਰ੍ਹਾਂ ਕਰਦੀਆਂ ਨੇ, ਕੂੰਜਾਂ ਵੀ ਇਸ ਤਰ੍ਹਾਂ ਹੀ ਕਰਦੀਆਂ ਨੇ ਕਿਉਂਕਿ ਕੁਝ ਬੱਚਿਆਂ ਦੀਆਂ ਤੇ ਅਜੇ ਅੱਖਾਂ ਵੀ ਨਹੀਂ ਖੁਲੀਆਂ। ਕੁਝ ਬੱਚਿਆਂ ਨੂੰ ਅਜੇ ਚਲਣ ਦੀ ਤੌਫ਼ੀਕ ਵੀ ਨਹੀਂ ਆਈ ਹੁੰਦੀ। ਪੰਖ ਤੇ ਹੁੰਦੇ ਨਹੀਂ। ਉਹ ਸਹਿਜੇ ੨ ਵਧਦੇ ਨੇ। ਉੱਡਣ ਜੋਗੇ ਬਣਦੇ ਨੇ। ਹੁਣ ਉਹਨਾਂ ਦੀ ਉਪਜੀਵਕਾ ਕਿਵੇਂ ਚਲੇ। ਉਹਨਾਂ ਦੇ ਮਾਂ ਬਾਪ ਦਾਣੇ ਉਹਨਾਂ ਦੇ ਮੂੰਹ ਵਿਚ ਪਾਉਂਦੇ ਨੇ। ਖ਼ੁਰਾਕ ਉਹਨਾਂ ਦੇ ਮੂੰਹ ਵਿਚ ਪਾਉਂਦੇ ਨੇ। ਕੂੰਜਾਂ ਉੱਡ ਕੇ ਆ ਜਾਂਦੀਆਂ ਨੇ ਕਿਉਂਕਿ ਖ਼ੁਰਾਕ ਨਹੀਂ ਰਹਿੰਦੀ ਅਤੇ ਬੱਚਿਆਂ ਨੂੰ ਲਿਆ ਨਹੀਂ ਸਕਦੀਆਂ। ਭੁੱਖ ਦੀਆਂ ਸਤਾਈਆਂ ਹੋਈਆਂ, ਬਰਫ਼ਾਨੀ ਇਲਾਕੇ ਵਿਚੋਂ ਉੱਡ ਕੇ ਆ ਜਾਂਦੀਆਂ ਨੇ ਅਤੇ ਬੱਚਿਆਂ ਨੂੰ ਉਥੇ ਹੀ ਛਡ ਕੇ ਆ ਜਾਂਦੀਆਂ ਨੇ। ਹੁਣ ਉਹਨਾਂ ਨੂੰ ਕੌਣ ਖਿਲਾਵੇ, ਕੌਣ ਚੁਗਾਵੇ:-

*.....ਮਨ ਮਹਿ ਸਿਮਰਨੁ ਕਰਿਆ॥*

ਮਨ ਦੇ ਵਿਚ ਕੀ ਉਹਨਾਂ ਬੱਚਿਆਂ ਨੇ ਸਿਮਰਨ ਕੀਤਾ, ਕਤਈ ਨਹੀਂ। ਮਨੁੱਖ ਦੇ ਬੱਚੇ ਨਹੀਂ ਕਰਦੇ ਤੇ ਕੂੰਜ ਦੇ ਬਚਿਆਂ ਨੇ ਕੀ ਕਰਨਾ। ਇਸ ਤੁਕ ਦੇ ਅਰਥ ਗੁਰਬਾਣੀ ਹੀ ਖੋਲ੍ਹਦੀ ਹੈ:-

*ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥*
*ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥੧੨੩॥*

(ਅੰਗ ੧੩੭੧)

ਕੂੰਜ ਆ ਗਈ ਹੈ। ਬੱਚੇ ਨੂੰ ਛਡ ਕੇ ਆ ਗਈ, ਮਜ਼ਬੂਰੀ। ਭੁੱਖ ਦੀ ਸਤਾਈ ਹੋਈ। ਕਿਉਂਕਿ ਬਰਫ਼ ਪੈ ਗਈ ਹੈ ਤੇ ਹੁਣ ਖ਼ੁਰਾਕ ਨਹੀਂ ਮਿਲਦੀ। ਇਹ ਠੰਡੇ ਇਲਾਕੇ ਦਾ ਪਰਿੰਦਾ ਗਰਮੀ ਵਿਚ ਰਹਿ ਨਹੀਂ ਸਕਦਾ। ਸਰਦੀਆਂ ਦੇ ਦਿਨਾਂ ਵਿਚ ਉਹਨਾਂ ਇਲਾਕਿਆਂ ਵਿਚੋਂ ਆ ਜਾਂਦੀਆਂ ਨੇ, ਜਿੱਥੇ ਬਰਫ਼ ਨਹੀਂ ਪੈਂਦੀ। ਆਪਣੀ ਰੋਜ਼ੀ ਲਭਦੀ ਹੈ ਕੂੰਜ:-

*ਚੁਗੈ ਚਿਤਾਰੈ ਭੀ ਚੁਗੈ......॥*

ਕੋਈ ਪਰਮਾਤਮਾ ਦਾ ਨਾਮ ਚਿਤਾਰਦੀ ਹੈ, ਕਤਈ ਨਹੀਂ, ਬੱਚੇ ਨੂੰ ਚਿਤਾਰਦੀ ਹੈ। ਮੈਂ ਖਾ ਰਹੀ ਹਾਂ, ਉਹ ਭੁੱਖਾ ਹੋਵੇਗਾ। ਇਕ ਦਾਣਾ ਚੁਗਦੀ ਹੈ, ਬੱਚੇ ਨੂੰ ਚਿਤਾਰਦੀ ਹੈ। ਫਿਰ ਦਾਣਾ ਚੁਗਦੀ ਹੈ ਬੱਚੇ ਨੂੰ ਚੇਤੇ ਕਰਦੀ ਹੈ। ਇਹ ਚਿੰਤਨ ਇਤਨਾ ਗਹਿਰਾ ਹੋ ਜਾਂਦਾ ਹੈ। ਆਪਣੇ ਆਪ ਨੂੰ ਭੁੱਲ ਜਾਂਦੀ ਹੈ। ਉਸ ਨੂੰ ਇੰਞ ਲਗਦਾ ਹੈ ਜਿਵੇਂ ਬੱਚਾ ਚੁਗ ਰਿਹਾ ਹੈ। ਇਸਨੂੰ ਇਸ ਤਰ੍ਹਾਂ ਕਹਿੰਦੇ ਨੇ:-

ਧਿਆਤਾ, ਧਿਆਨ, ਧੇ।

ਜਿਸ ਤਰ੍ਹਾਂ ਸਾਹਮਣੇ ਪਿਲਰ ਹੈ। ਹੁਣ ਮੈਂ ਇਸ ਵਿਚ ਧਿਆਨ ਜੋੜਾਂ। ਧਿਆਨ ਨੇ ਧਿਆਤੇ ਤੇ ਧੇ ਦਾ ਸੰਬੰਧ ਜੋੜਿਆ ਹੋਇਆ ਹੈ। ਧੇ ਇਹ ਪਿਲਰ (Pillar) ਹੈ, ਧਿਆਤਾ ਮੈਂ, ਵਿਚਕਾਰ ਸੰਬੰਧ ਜੁੜਿਆ ਹੋਇਆ ਹੈ ਧਿਆਨ। ਧਿਆਨ ਇਤਨਾ ਗਹਿਰਾ ਹੋ ਗਿਆ ਕਿ ਧਿਆਤਾ ਖੋਹ ਗਿਆ ਹੈ। ਧਿਆਨ ਵੀ ਖੋਹ ਗਿਆ। ਹੁਣ ਧੇ ਰਹਿ ਗਿਆ। ਇਤਨਾ ਪਰਗਾੜ ਧਿਆਨ ਧੇ ਰਹਿ ਗਿਆ ਹੈ। ਚਿਤਾਰਦੀ ਹੈ ਬੱਚੇ ਨੂੰ, ਧਿਆਨ ਉਸਦਾ ਚਲਾ ਜਾਂਦਾ ਹੈ ਬੱਚੇ ਵਿਚ। ਖਾਂਦੀ ਆਪ ਪਈ ਹੈ, ਧਿਆਨ ਦੇ ਵਿਚ ਬੱਚਾ ਹੈ। ਧਿਆਨ ਇਤਨਾ ਗਹਿਰਾ ਹੋ ਜਾਂਦਾ ਹੈ ਕਿ ਖ਼ੁਦ ਮਿਟ ਜਾਂਦੀ ਹੈ। ਧਿਆਨ ਵੀ ਮਿਟ ਜਾਂਦਾ ਹੈ, ਕੇਵਲ ਬੱਚਾ ਰਹਿ ਜਾਂਦਾ ਹੈ। ਉਹ ਜੋ ਚੁਗਦੀ ਪਈ ਹੈ, ਖ਼ੁਦ ਬੱਚਾ ਬਣ ਜਾਂਦੀ ਹੈ। ਧਿਆਨ ਖੋਹ ਜਾਂਦਾ ਹੈ। ਧਿਆਤਾ ਖੋਹ ਜਾਂਦਾ ਹੈ। ਇਹ ਖ਼ੁਰਾਕ, ਇਹ ਆਹਾਰ ਉਹਨਾਂ ਬੱਚਿਆਂ ਨੂੰ ਮਿਲਦੀ ਹੈ। ਇਸ ਤਰ੍ਹਾਂ ਪਲਦੇ ਨੇ ਉਹ ਬੱਚੇ। ਸਾਇੰਸ ਨੇ ਇਸ ਤਰ੍ਹਾਂ ਤੇ ਮੰਨ ਲਿਆ ਹੈ ਕਿ ਵਿਚਾਰ ਹਜ਼ਾਰਾਂ ਮੀਲ ਦੀ ਦੂਰੀ ਤਕ ਜਾ ਸਕਦੇ ਨੇ। ਹਜ਼ਾਰਾਂ ਮੀਲ ਦੀ ਦੂਰੀ ਤੇ ਕੋਈ ਬੈਠਾ ਹੈ, ਬਹੁਤ ਗਹਿਰਾਈ ਨਾਲ ਉਸਨੂੰ ਯਾਦ ਕਰੀਏ। ਉਹ ਯਾਦ ਕਰਨ ਲਗ ਪਏਗਾ। ਰਹਿ ਨਹੀਂ ਸਕਦਾ। ਇਸ ਕਰਕੇ ਆਮ ਮੁਹਾਵਰਾ ਲੋਕੀਂ ਕਹਿ ਦਿੰਦੇ ਨੇ।

ਖ਼ੈਰ ਹੋਵੇ ਸਈ ਅਜ ਫਲਾਣੇ ਦੀ ਬੜੀ ਯਾਦ ਆ ਰਹੀ ਹੈ।

ਅਗਰ ਯਾਦ ਆ ਰਹੀ ਹੈ ਤੋ ਫਿਰ ਫਲਾਣਾ ਵੀ ਯਾਦ ਕਰ ਰਿਹਾ ਹੈ, ਐਵੇਂ ਨਹੀਂ ਆਉਂਦੀ। ਯਾਦਾਂ ਦੋ ਤਰਫ਼ ਦੀਆਂ ਹੁੰਦੀਆਂ ਨੇ, ਯਕ ਤਰਫ਼ੀ ਨਹੀਂ ਹੁੰਦੀ। ਬਹੁਤ ਗਹਿਰਾਈ ਨਾਲ ਕਿਸੇ ਨੂੰ ਯਾਦ ਕਰੋ। ਯਾਦ ਉਥੇ ਪਹੁੰਚ

ਜਾਂਦੀ ਹੈ। ਉਸਦਾ ਹਿਰਦਾ ਵੀ ਯਾਦ ਕਰਨ ਲਗ ਪੈਂਦਾ ਹੈ। ਇਸ ਵਾਸਤੇ ਭਾਈ ਗੁਰਦਾਸ ਜੀ ਕਹਿੰਦੇ ਨੇ ਤੂੰ ਇਕ ਦਫ਼ਾ ਰੱਬ ਨੂੰ ਯਾਦ ਕਰ ਉਸਨੇ ਕਰੋੜਾਂ ਦਫ਼ਾ ਯਾਦ ਕਰਨਾ ਹੈ। ਤੂੰ ਸਿਰਫ ਇਕ ਕਦਮ ਚਲ, ਗੁਰੂ ਕਰੋੜਾਂ ਕਦਮ ਚਲੇਗਾ। ਇਸ ਦੇ ਉੱਪਰ ਮੈਂ ਉਦਾਹਰਣ ਦਿੰਦਾ ਹਾਂ। ਬਹੁਤ ਵੱਡੀ ਭੀੜ ਵਿਚ ਬੱਚਾ ਖੋਹ ਗਿਆ ਹੈ, ਗੁਮ ਹੋ ਗਿਆ ਹੈ। ਮਾਂ ਨੂੰ ਲੱਭ ਰਿਹਾ ਹੈ। ਪਰ ਮਾਂ ਵੀ ਰੋ ਰਹੀ ਹੈ ਤੇ ਬੱਚੇ ਨੂੰ ਲੱਭ ਰਹੀ ਹੈ। ਦੋਵੇਂ ਇਕ ਦੂਜੇ ਨੂੰ ਲੱਭ ਰਹੇ ਨੇ। ਬੱਚਾ ਮਾਂ ਨੂੰ ਲੱਭ ਰਿਹਾ ਹੈ, ਮਾਂ ਬੱਚੇ ਨੂੰ ਲੱਭ ਰਹੀ ਹੈ। ਦੋਵੇਂ ਇਕ ਦੂਜੇ ਨੂੰ ਲੱਭ ਰਹੇ ਨੇ। ਜ਼ਰਾ ਸੋਚੋ ਬੱਚਾ ਲੱਭੇ ਅਤੇ ਮਾਂ ਬਿਲਕੁਲ ਲੱਭੇ ਹੀ ਨਾ। ਇਸ ਬੱਚੇ ਨੂੰ ਮਾਂ ਮਿਲ ਸਕਦੀ ਹੈ? ਮਨੁੱਖ ਪਰਮਾਤਮਾ ਨੂੰ ਖੋਜੇ ਅਤੇ ਪਰਮਾਤਮਾ ਆਵੇ ਹੀ ਨਾ। ਕਿਆ ਮਨੁੱਖ ਪਰਮਾਤਮਾ ਨੂੰ ਮਿਲ ਸਕਦਾ ਹੈ?

ਤੂੰ ਇਕ ਦਫ਼ਾ ਯਾਦ ਕਰ ਉਸਨੇ ਕਰੋੜਾਂ ਦਫ਼ਾ ਕਰਨਾ ਹੈ। ਤੂੰ ਇਕ ਕਦਮ ਚਲੇਂਗਾ ਉਹ ਤੇ ਕਰੋੜਾਂ ਕਦਮ ਚਲੇਗਾ। ਵਿਚਾਰ ਪਹੁੰਚਦੇ ਨੇ ਹਜ਼ਾਰਾਂ ਮੀਲ ਦੀ ਦੂਰੀ ਤੇ। ਅਜੋਕੇ ਮਨੋ-ਵਿਗਿਆਨ ਨੇ ਇਸਦੀ ਤਸਦੀਕ ਕਰ ਦਿੱਤੀ ਹੈ। ਮੰਨਦੇ ਨੇ ਕਿ ਵਿਚਾਰ ਪਹੁੰਚਦੇ ਨੇ। ਪਰ ਆਹਾਰ ਵੀ ਪਹੁੰਚਦਾ ਹੈ, ਇਸ ਦੀ ਤਸਦੀਕ ਨਹੀਂ ਹੋਈ। ਇਸ ਬਾਰੇ ਵਿਗਿਆਨ ਖ਼ਾਮੋਸ਼ ਹੈ। ਇਸ ਬਾਰੇ ਗੁਰਬਾਣੀ ਕਹਿ ਰਹੀ ਹੈ ਕਿ ਆਹਾਰ ਵੀ ਪਹੁੰਚਦਾ ਹੈ। ਕੂੰਜ ਦਾ ਖਾਧਾ ਹੋਇਆ ਬੱਚੇ ਨੂੰ ਪਹੁੰਚਦਾ ਹੈ। ਕੂੰਜ ਜੋ ਖਾਂਦੀ ਹੈ ਉਸਦਾ ਸੂਖਸ਼ਮ ਭਾਗ ਯਾਦਾਂ ਦੇ ਰਾਹੀਂ ਉਸ ਬੱਚੇ ਵਿਚ ਪਰਵੇਸ਼ ਕਰਦਾ ਹੈ। ਉਹ ਬੱਚਾ ਇਸੇ ਯਾਦ ਨਾਲ ਪਲਦਾ ਹੈ:-

*ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*

(ਅੰਗ ੧੦)

ਕੂੰਜ ਮਨ ਵਿਚ ਸਿਮਰਨ ਕਰਦੀ ਹੈ ਬੱਚੇ ਦਾ, ਤੇ ਉਸੇ ਯਾਦ ਦਾ ਸਦਕਾ ਬੱਚਾ ਯਾਦ ਕਰਨ ਲਗ ਪੈਂਦਾ ਹੈ ਮਾਂ ਨੂੰ। ਦੋਹਾਂ ਦੀਆਂ ਯਾਦਾਂ ਦਾ ਸੰਬੰਧ ਖਾਣੇ ਦਾ ਬਣ ਜਾਂਦਾ ਹੈ। ਉਹ ਜੋ ਖਾਂਦੀ ਹੈ, ਬੱਚੇ ਨੂੰ ਮਿਲਦਾ ਹੈ। ਇਸ ਤਰ੍ਹਾਂ ਬੱਚਾ ਪਲਦਾ ਹੈ। ਆਪਣੇ ਹਿਰਦੇ ਦਾ ਦਵਾਰ ਖੋਲ੍ਹਣਾ ਹੈ। ਕੀ ਖੋਲ੍ਹਣਾ ਹੈ, ਚਿੰਤਨ। ਬਸ ਦਰਵਾਜ਼ਾ ਹੀ ਖੋਲ੍ਹਣਾ ਹੈ। ਜੇ ਸੂਰਜ ਦੀਆਂ ਕਿਰਨਾਂ ਲਈ ਅਸੀਂ ਘਰ ਦੇ ਦਰਵਾਜ਼ੇ ਬੰਦ ਕਰ ਸਕਦੇ ਹਾਂ ਤੇ ਪਰਮਾਤਮਾ ਦੇ ਗੁਣਾਂ ਲਈ ਅਸੀਂ ਘਰ ਦੇ ਦਰਵਾਜ਼ੇ ਬੰਦ ਕਰ ਸਕਦੇ ਹਾਂ। ਨਹੀਂ ਯਾਦ ਕਰਦੇ, ਗੱਲ ਖ਼ਤਮ। ਨਹੀਂ ਚਿੰਤਨ ਕਰਦੇ, ਨਹੀਂ ਸਿਮਰਨ ਕਰਦੇ। ਅਗਰ ਨਹੀਂ ਕਰਦੇ ਤਾਂ ਵੀ ਇਹ ਨਾ ਸਮਝ ਕਿ ਰੱਬ ਨੇ ਤੈਨੂੰ ਭੁਲਾ ਦਿੱਤਾ ਹੈ, ਉਹ ਤੇ ਤੇਰੇ ਬੂਹੇ ਤੇ ਖੜਾ ਹੈ। ਉਹ ਤੇ ਕਿਰਨਾਂ ਦਸਤਕ ਦੇ ਰਹੀਆਂ ਨੇ। ਕੋਈ ਦੂਰ ਹੋਵੇ ਤੇ ਮਨੱਖ ਉਸਦੀ ਤਲਾਸ਼ ਕਰੇ ਤੇ ਜਾਵੇ। ਉਹ ਤੇ ਕੋਲ ਖੜਾ ਹੈ। ਉਹ ਤੇ ਬੂਹੇ ਤੇ ਦਸਤਕ ਦੇ ਰਿਹਾ ਹੈ। ਲਾਲੋ ਬੂਹਾ ਖੋਲ੍ਹ ਨਾਨਕ ਆਏ ਨੇ। ਉਹ ਤੇ ਭੀਲਣੀ ਦਾ ਦਵਾਰ ਖਟ-ਖਟਾ ਰਹੇ ਨੇ। ਸਿਰਫ ਭੀਲਣੀ ਬਣਨ ਦੀ ਲੋੜ ਹੈ, ਰਾਮ ਤੇ ਸਾਰਿਆਂ ਦਾ ਦਵਾਰ ਖਟ-ਖਟਾ ਹੀ ਰਿਹਾ ਹੈ। ਪੂਰਾ ਗੁਰੂ ਤਾਂ ਹਰ ਤਰ੍ਹਾਂ ਦਾ ਤਾਪ ਉਤਾਰਦਾ ਹੈ, ਲੋੜ ਹੈ ਆਪਣੇ ਹਿਰਦੇ ਦਾ ਦਵਾਰ ਖੋਲ੍ਹਣ ਦੀ।

ਇਸ ਸ਼ਬਦ ਦੀ ਲੜੀਵਾਰ ਵਿਆਖਿਆ ਪਿਛਲੇ ਪ੍ਰਕਰਣ ਆਧਿ ਬਿਆਧਿ ਉਪਾਧਿ ਵਿਚ ਆ ਚੁਕੀ ਹੈ। ਇਸ ਕਰਕੇ ਸ਼ਬਦ:-

"ਤਾਪ ਗਵਾਇਆ ਗੁਰਿ ਪੂਰੇ॥
ਵਾਜੇ ਅਨਹਦ ਤੂਰੇ॥"

ਦੇ ਅਰਥ ਦੇਖਣ ਵਾਸਤੇ ਪਾਠਕ ਸੱਜਣ ਉਸ ਚੈਪਟਰ (Chapter) ਤੇ ਝਾਤ ਪਾਉਣ ਦੀ ਖੇਚਲ ਕਰਨ.

*****

# ਮਾਇਆ ਦਾ ਜਗਤ ਅਤੇ ਪਰਮਾਤਮਾ ਦਾ ਜਗਤ

ਸਲੋਕ

ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥
ਭਾਹਿ ਬਲੰਦੜੀ ਬੁਝ ਗਈ ਰਖੰਦੜੋ ਪ੍ਰਭੁ ਆਪਿ ॥ ਜਿਨਿ
ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥ ੨ ॥ ਪਉੜੀ ॥
ਜਾ ਪ੍ਰਭ ਭਦੇ ਦਇਆਲ ਨ ਬਿਆਪੈ ਮਾਇਆ॥ ਕੋਟਿ ਅਘਾ
ਗਏ ਨਾਸ ਹਰਿ ਇਕੁ ਧਿਆਇਆ॥ ਨਿਰਮਲ ਭਏ ਸਰੀਰ
ਜਨ ਧੂਰੀ ਨਾਇਆ॥ ਮਨ ਤਨ ਭਏ ਸੰਤੋਖ ਪੂਰਨ ਪ੍ਰਭੁ
ਪਾਇਆ॥ ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥੧੮ ॥

{ਅੰਗ ੭੦੯}

ਜੈਤਸਰੀ ਦੀ ਵਾਰ ਦਾ ਇਹ ਵਾਕ। ਇਸ ਵਿਚ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੋ ਰੂਪ ਬਿਆਨ ਕਰ ਰਹੇ ਨੇ, ਇਕ ਪਰਮਾਤਮਾ ਦਾ ਅਤੇ ਇਕ ਮਾਇਆ ਦਾ। ਇਹਨਾਂ ਦੋਨਾਂ ਦੀ ਵਿਆਖਿਆ ਹੈ, ਮਾਇਆ ਅਤੇ ਪਰਮਾਤਮਾ। ਯਾ ਇੰਝ ਕਹਿ ਲਉ ਧਰਮ ਕਥਾ ਦੀ ਧਾਰਮਿਕ ਮੰਦਰਾਂ ਦੇ ਵਿਚ ਪਰਮਾਤਮਾ ਤੋਂ ਬਾਅਦ ਅਗਰ ਕਿਸੇ ਦੀ ਵਿਆਖਿਆ ਹੋਵੇਗੀ ਤੇ ਮਾਇਆ ਦੀ ਹੈ, ਕਿਉਂ? ਮਾਇਆ ਉਸ ਪ੍ਰਭੂ ਦੀ ਛਾਇਆ ਹੈ।

*ਮਹਾ ਮਾਈ ਤਾ ਕੀ ਹੈ ਛਾਇਆ॥*

(ਅੰਗ ੮੬੮)

ਛਾਇਆ ਦੀ ਵੀ ਗੱਲ ਹੋਵੇਗੀ, ਫਿਰ ਜਿਸ ਦੀ ਛਾਇਆ ਹੈ ਉਸ ਦੀ ਵੀ ਗੱਲ ਹੋਵੇਗੀ। ਮਾਇਆ ਦਾ ਰੂਪ ਵੀ ਵਰਨਣ ਕੀਤਾ ਹੈ ਅਤੇ ਪ੍ਰਭੂ ਦੀ ਗੱਲ ਵੀ ਆਖੀ ਹੈ।

ਅਕਾਲ ਪੁਰਖ ਨੇ ਸਾਨੂੰ ਇਹ ਪੰਜ ਗਿਆਨ ਇੰਦਰੇ ਦਿੱਤੇ ਨੇ। ਇਹਨਾਂ ਇੰਦਰਿਆਂ ਦਾ ਆਪਣਾ ਰਸ ਵੀ ਹੈ। ਅਗਰ ਮਾਇਆ ਰਸ ਨਹੀਂ ਹੈ ਤੇ ਮਨੁੱਖ ਇਸਦੇ ਪਿੱਛੇ ਭੱਜ ਦੌੜ ਨਹੀਂ ਕਰ ਸਕਦਾ। ਰਸ ਹੈ ਔਰ ਇੰਦਰਿਆਂ ਦਾ ਰਸ ਹੈ ਅਤੇ ਪਰਤੱਖ ਰਸ ਹੈ। ਪਰਮਾਤਮਾ ਜੋ ਹੈ ਇਹ ਇੰਦਰਿਆਂ ਦਾ ਰਸ ਨਹੀਂ ਹੈ। ਉਸ ਨੂੰ ਆਤਮ ਰਸ ਕਹਿੰਦੇ ਨੇ, ਪਰਮਾਤਮ-ਰਸ ਕਹਿੰਦੇ ਨੇ। ਯਾ ਇੰਝ

ਕਹਿ ਲਉ ਜੋ ਰਸ ਹੈ, ਉਹ ਪਰਮਾਤਮਾ ਹੈ। ਜੋ ਅਨੰਦ ਹੈ, ਉਹ ਪਰਮਾਤਮਾ ਹੈ। ਜੋ ਖੇੜਾ ਹੈ, ਉਹ ਪਰਮਾਤਮਾ ਹੈ। ਜੋ ਸਦੀਵੀ ਅਨੰਦ ਹੈ, ਜੋ ਮਹਾਨ ਸੁਹੱਪਣ ਹੈ, ਉਹ ਪਰਮਾਤਮਾ ਹੀ ਹੈ। ਮਨੁੱਖ ਜਗਤ ਵਿਚ ਜੀ ਸਕਦਾ ਹੈ, ਇਹਨਾਂ ਦੋਹਾਂ ਦੇ ਪ੍ਰਭਾਵ ਹੇਠ। ਪਰ ਦੋਹਾਂ ਦਾ ਇਕੱਠਾ ਪ੍ਰਭਾਵ ਨਹੀਂ ਪਵੇਗਾ। ਇਹਨਾਂ ਦੋਹਾਂ ਦੇ ਵਿਚੋਂ ਕਿਸੇ ਇਕ ਦੇ ਪ੍ਰਭਾਵ ਹੇਠ ਜੀ ਸਕਦਾ ਹੈ। ਐਸਾ ਤੇ ਹੈ ਨਹੀਂ ਕਿ ਮਨੁੱਖ ਪ੍ਰਭਾਵ ਵਿਚ ਨਹੀਂ ਜੀ ਰਿਹਾ। ਸਾਰਾ ਸੰਸਾਰ ਹੀ ਜੀ ਰਿਹਾ ਹੈ ਯਾ ਮਾਇਆ ਦੇ ਪ੍ਰਭਾਉ ਵਿਚ ਜਾਂ ਪਰਮਾਤਮਾ ਦੇ ਪ੍ਰਭਾਉ ਵਿਚ ਯਾ ਇੰਝ ਕਹਿ ਲਈਏ ਗਿਣਤੀ ਦੇ ਤੌਰ ਤੇ ਕਿ ੯੯ ਫ਼ੀ ਸਦੀ ਮਨੁੱਖ ਮਾਇਆ ਦੇ ਪ੍ਰਭਾਵ ਵਿਚ ਜਿਊਂਦਾ ਹੈ ਤੇ ਇਕ ਫ਼ੀ ਸਦੀ ਪਰਮਾਤਮਾ ਦੇ ਪ੍ਰਭਾਉ ਵਿਚ ਜਿਊਂਦਾ ਹੈ। ਮਨੁੱਖ ਦੀ ਸੁਭਾਵਿਕ ਹੀ ਰੁਚੀ ਹੈ ਕਿ ਇਹ ਭੀੜ ਤੋਂ ਪ੍ਰਭਾਵਿਤ ਹੁੰਦਾ ਹੈ ਅਤੇ ਭੀੜ ਤੇ ਮਾਇਆ ਦੇ ਜਗਤ ਵਿਚ ਹੈ, ਪਰਮਾਤਮਾ ਦੇ ਜਗਤ ਵਿਚ ਨਹੀਂ। ਭੀੜ ਸਾਰੀ ਮਾਇਆ ਦੇ ਆਲੇ ਦੁਆਲੇ ਹੈ। ਪਰਮਾਤਮਾ ਦੇ ਅਨੇਕਾਂ ਰੂਪ ਨੇ:-

*......ਅਨਿਕ ਰੂਪ ਤੇਰੇ ਨਾਰਾਇਣਾ॥*

ਤੋ ਮਾਇਆ ਦੇ ਵੀ ਅਨੇਕਾਂ ਰੂਪ ਨੇ, ਇਕ ਰੂਪ ਨਹੀਂ ਹੈ। ਜਦ ਪਰਮਾਤਮਾ ਦੇ ਅਨੇਕਾਂ ਰੂਪ ਨੇ ਤੋ ਫਿਰ ਅਨੇਕਾਂ ਰੂਪਾਂ ਦੀ ਛਾਇਆ ਵੀ ਹੋਵੇਗੀ। ਪਰਮਾਤਮਾ ਦਾ ਜਗਤ ਤੇ ਮਾਇਆ ਦਾ ਜਗਤ। ਇਕ ਨੂੰ ਕਹਿੰਦੇ ਨੇ ਸੰਤੁਸ਼ਟੀ ਤੇ ਸੰਤੋਖ ਦਾ ਜਗਤ ਅਤੇ ਇਕ ਨੂੰ ਕਹਿੰਦੇ ਨੇ ਤ੍ਰਿਸ਼ਨਾ ਦਾ ਜਗਤ।

ਇਕ ਸੰਸਾਰ ਉਹ ਜੋ ਮਨੁੱਖ ਦੀ ਤ੍ਰਿਸ਼ਨਾ ਤੇ ਖੜਾ ਹੈ। ਸਾਰਾ ਪ੍ਰਭਾਉ ਤ੍ਰਿਸ਼ਨਾ ਕਰਕੇ ਹੈ। ਇਕ ਸੰਤੁਸ਼ਟੀ ਦਾ ਜਗਤ, ਸਾਰਾ ਪ੍ਰਭਾਉ ਸੰਤੁਸ਼ਟੀ ਵਿਚ ਹੈ। ਸ਼ਬਦ ਵਿਚ ਮਹਾਰਾਜ ਬਿਆਨ ਕਰ ਰਹੇ ਨੇ ਕਿ ਮਾਇਆ ਦੁੱਖ ਰੂਪ ਹੈ। ਮਾਇਆ ਅਨੇਕਾਂ ਰੂਪ ਰਖਦੀ ਹੈ ਤੋ ਅਨੇਕਾਂ ਤਰ੍ਹਾਂ ਦਾ ਦੁੱਖ ਵੀ ਹੈ। ਪਰਮਾਤਮਾ ਅਨੇਕਾਂ ਰੂਪ ਰਖਦਾ ਹੈ ਤੋ ਅਨੇਕਾਂ ਤਰ੍ਹਾਂ ਦਾ ਰਸ ਵੀ ਹੈ। ਮਾਇਆ ਦੇ ਦੁੱਖ ਦੀ ਕੋਈ ਸੀਮਾ ਨਹੀਂ, ਪਰਮਾਤਮਾ ਦੇ ਅਨੰਦ ਦੀ ਵੀ ਕੋਈ ਸੀਮਾ ਨਹੀਂ। ਪ੍ਰਾਚੀਨ ਰਿਸ਼ੀ ਇਸ ਤਰ੍ਹਾਂ ਵੀ ਕਹਿੰਦੇ ਨੇ ਕਿ ਜੋ ਪਰਮਾਤਮਾ ਹੈ ਉਹ ਸਤਿ ਹੈ ਅਤੇ ਜੋ ਮਾਇਆ ਹੈ ਇਹ ਮਿਥ ਹੈ, ਅਸਤ ਹੈ। ਜੇ ਪਰਮਾਤਮਾ ਅਨੰਦ ਹੈ ਤੋ ਮਾਇਆ ਦੁੱਖ ਹੈ। ਕਿਉਂਕਿ ਮਾਇਆ ਉਸ ਅਸੀਮ ਦੀ ਮਾਇਆ ਹੈ, ਉਸ ਦੀ ਛਾਇਆ ਹੈ। ਇਹ ਛਾਇਆ ਵੀ ਅਸੀਮ ਹੈ। ਪਰਮਾਤਮਾ ਦੇ ਅਨੰਦ ਦੀ ਕੋਈ ਸੀਮਾ ਨਹੀਂ। ਮਾਇਆ ਦੇ ਦੁੱਖ ਦੀ ਵੀ ਕੋਈ ਸੀਮਾ ਨਹੀਂ। ਅਨੰਤ ਦੁੱਖ ਔਰ ਅਸੀਮ ਦੁੱਖ। ਜਗਤ ਵਿਚ ਅਸੀਮ ਦੁੱਖ ਨੇ ਫਿਰ ਵੀ ਜਗਤ ਇਸੇ ਵਿਚ ਹੀ ਜਿਊਂਦਾ ਹੈ। ਉਸਦਾ ਇਕ ਕਾਰਣ, ਮਾਇਆ ਉੱਪਰ ੨ ਸੁਖ ਭਾਸਦੀ ਹੈ, ਜਿਸ ਨੂੰ ਮ੍ਰਿਗ-ਤ੍ਰਿਸ਼ਨਾ ਕਰਕੇ ਵੀ ਕਿਹਾ ਹੈ। ਇਹ ਮਾਇਆ ਦਾ ਹੀ ਇਕ ਰੂਪ ਬਿਆਨ ਕੀਤਾ ਹੈ। ਦੁਪਹਿਰ ਦੇ ਵਕਤ ਧੁੱਪ ਦੇ ਵਿਚ ਰੇਤ ਚਮਕਦੀ ਹੈ। ਮਾਰੂਥਲ ਵਿਚ ਹਿਰਨ ਪਿਆਸਾ ਹੈ, ਉਸ ਦੀ ਪਿਆਸ ਉਸ ਦੀਆਂ ਅੱਖਾਂ ਨੂੰ ਧੋਖਾ ਦੇ ਦਿੰਦੀ ਹੈ। ਚਮਕਦੀ ਹੋਈ ਰੇਤ ਉਸਨੂੰ ਪਾਣੀ ਦਿਖਾਈ ਦਿੰਦਾ ਹੈ। ਪਿਆਸ ਕਰਕੇ ਚਮਕਦੀ ਹੋਈ ਰੇਤ ਯਥਾਰਤ ਰੇਤ ਨਹੀਂ ਦਿਖਾਈ ਦਿੰਦੀ,

ਪਾਣੀ ਦਿਖਾਈ ਦਿੰਦੀ ਹੈ। ਦੌੜਦਾ ਹੈ ਹਿਰਨ, ਕੋਲ ਪਹੁੰਚਦਾ ਹੈ, ਕੀ ਵੇਖਦਾ ਹੈ, ਰੇਤ ਹੈ। ਪਰ ਜਿਤਨੇ ਚਿਰ ਤਕ ਰੇਤ ਰੇਤ ਦਿਖਾਈ ਦੇਵੇ, ਇਤਨੇ ਚਿਰ ਤਕ ਹੋਰ ਚਮਕਦੀ ਹੋਈ ਰੇਤ ਪਾਣੀ ਦਿਸਣ ਲਗ ਪੈਂਦੀ ਹੈ। ਇਕ ਰੇਤ ਤੇ ਰੇਤ ਹੋ ਗਈ, ਦੂਜਾ ਸਾਹਮਣੇ ਰੇਤ ਦਾ ਟਿੱਬਾ ਸੂਰਜ ਦੀਆਂ ਕਿਰਨਾਂ ਨਾਲ ਚਮਕ ਰਿਹਾ ਹੈ, ਪਾਣੀ ਦਿਖਾਈ ਦੇ ਰਿਹਾ ਹੈ ਅਤੇ ਉਸ ਦੇ ਵਿਚ ਚਮਕ ਸੂਰਜ ਦੀ ਹੈ। ਮਾਇਆ ਛਾਇਆ ਹੈ, ਛਾਇਆ ਪਰਮਾਤਮਾ ਦੀ ਹੈ।

*ਮਹਾ ਮਾਈ ਤਾ ਕੀ ਹੈ ਛਾਇਆ॥*

(ਅੰਗ ੮੬੮)

ਅਸੀਮ ਹੈ ਪਰਮਾਤਮਾ, ਉਸ ਦੀ ਛਾਇਆ ਵੀ ਅਸੀਮ ਹੈ। ਹਿਰਨ ਫਿਰ ਦੌੜਦਾ ਹੈ, ਜੈਸੇ ਹੀ ਨਜ਼ਦੀਕ ਪਹੁੰਚਦਾ ਹੈ, ਕੀ ਦੇਖਦਾ ਹੈ, ਰੇਤ। ਮਾਇਆ ਦੂਰੋਂ ਚਮਕਦੀ ਦਿਖਾਈ ਦਿੰਦੀ ਹੈ, ਦੂਰੋਂ ਪ੍ਰਭਾਵਿਤ ਕਰਦੀ ਹੈ। ਪੰਜਾਬੀ ਮੁਹਾਵਰਾ ਹੈ:-

ਦੂਰ ਦੇ ਢੋਲ ਸੁਹਾਵਣੇ।

ਜੈਸੇ ਕੋਈ ਮਾਇਆ ਦੇ ਨਿਕਟ ਪਹੁੰਚਦਾ ਹੈ, ਕੌਣ ਪਹੁੰਚਦਾ ਹੈ ਜੋ ਮਾਇਆ ਨੂੰ ਗਹਿਰਾਈ ਨਾਲ ਦੇਖਦਾ ਹੈ। ਮਨੁੱਖ ਮਾਇਆ ਤੋਂ ਪ੍ਰਭਾਵਿਤ ਹੁੰਦੇ ਨੇ, ਹੈਨ ਵੀ ਪਰ ਹਿਰਨ ਦੀ ਸਾਰੀ ਦੌੜ ਵੀ ਉਸ ਚਮਕਦੀ ਹੋਈ ਰੇਤ ਦੀ ਤਰਫ਼ ਹੈ। ਪਰ ਗਹਿਰਾਈ ਨਾਲ ਹਿਰਨ ਨਹੀਂ ਦੇਖਦਾ ਕਿ ਪਿਛਲੀ ਰੇਤ ਮੈਂ ਛੋੜ ਆਇਆ ਹਾਂ। ਹੁਣ ਜਿਹੜੀ ਭੁਲੇਖੇ ਨਾਲ ਰੇਤ ਪਾਣੀ ਦਿਖਾਈ ਦੇ ਰਹੀ ਹੈ, ਕਿਧਰੇ ਰੇਤ ਹੀ ਨਾ ਹੋਵੇ। ਪਰ ਉਸ ਦੀ ਪਿਆਸ ਕਲਪਨਾ ਨੂੰ ਇਤਨਾ ਤਿੱਖਾ ਵਧਾ ਦਿੰਦੀ ਹੈ ਕਿ ਫਿਰ ਚਮਕਦੀ ਹੋਈ ਰੇਤ ਪਾਣੀ ਦਿਖਾਈ ਦਿੰਦੀ ਹੈ। ਮਨੁੱਖ ਇਸ ਤਰ੍ਹਾਂ ਦੀ ਕਲਪਨਾ ਕਰਦਾ ਹੈ, ਬਸ ਉਹ ਚੀਜ਼ ਮੈਨੂੰ ਮਿਲ ਜਾਏ ਮੈਂ ਮਹਾਨ ਆਨੰਦਤ ਹੋ ਜਾਵਾਂਗਾ। ਸੁਖੀ ਹੋ ਜਾਵਾਂਗਾ। ਅੱਜ ਤਕ ਦਾ ਅਨੁਭਵ ਇਹ ਕਹਿੰਦਾ ਹੈ, ਕਿ ਮਿਲ ਗਈ ਹੈ ਉਹ ਵਸਤੂ। ਵਸਤੂ ਤੇ ਮਿਲ ਗਈ ਅਨੰਦ ਨਾ ਮਿਲਿਆ। ਵਸਤੂ ਤੇ ਮਿਲ ਗਈ ਸੁਖ ਨਾ ਮਿਲਿਆ। ਇਕ ਚੰਗਾ ਵਧੀਆ ਤੇ ਵੱਡਾ ਕਾਰੋਬਾਰ ਮਿਲ ਜਾਏ ਮੈਂ ਸੁਖੀ ਹੋ ਜਾਵਾਂਗਾ। ਮਿਲ ਗਿਆ। ਬੜਾ ਮਸ਼ਰੂਫ਼ ਹੈ ਆਪਣੇ ਕੰਮਕਾਰ ਦੇ ਵਿਚ। ਬੜਾ ਨਫ਼ਾ ਹੈ। ਕਾਰੋਬਾਰ ਤੇ ਮਿਲ ਗਿਆ ਸੁਖ ਨਾ ਮਿਲਿਆ। ਕੋਲ ਜਾ ਕੇ ਪਤਾ ਲਗਦਾ ਹੈ ਕਿ ਰੇਤ ਹੈ। ਮਿਲ ਕੇ ਹੀ ਪਤਾ ਚਲਦਾ ਹੈ ਕਿ ਕੁਛ ਵੀ ਨਹੀਂ। ਜਿੰਨੇ ਚਿਰ ਤਕ ਨਹੀਂ ਮਿਲਿਆ ਉਤਨੇ ਚਿਰ ਤਕ ਹੀ ਮਹਾਨ ਹੈ। ਮਿਲ ਕੇ ਹੀ ਪਤਾ ਲਗਦਾ ਹੈ, ਕੁਛ ਵੀ ਨਹੀਂ। ਜਿਸ ਚੀਜ਼ ਨੂੰ ਅਸੀਂ ਮਹਾਨ ਸਮਝਿਆ ਹੋਇਆ ਹੈ, ਇਸਦਾ ਮਤਲਬ ਹੈ ਕਿ ਅਜੇ ਹੱਥਾਂ ਵਿਚ ਨਹੀਂ ਆਈ ਹੈ। ਅਜੇ ਕੋਲ ਨਹੀਂ ਹੈ। ਬਸ ਇਹ ਇਕ ਪਕਾ ਪਰਮਾਣ ਹੈ ਔਰ ਬੜੀ ਪਰਬਲ ਸਚਾਈ ਹੈ। ਅਜੇ ਕੋਲ ਨਹੀਂ ਹੈ। ਕੋਲ ਹੁੰਦੀ ਤੇ ਛੁਟਕਾਰਾ ਹੋ ਜਾਣਾ ਸੀ, ਕਿਉਂ? ਰੇਤ ਦਿਖਾਈ ਦੇ ਜਾਣੀ ਸੀ। ਵਸਤੂ ਮਿਲ ਗਈ ਹੈ, ਸੁਖ ਨਹੀਂ ਮਿਲਿਆ। ਇਕ

ਬੇ-ਔਲਾਦਾ ਮਨੁੱਖ ਐਸੀ ਕਲਪਨਾ ਕਰਦਾ ਹੈ ਕਿ ਇਕ ਬੱਚਾ ਮਿਲ ਜਾਏ ਤੇ ਮੈਂ ਸੁਖੀ ਹੋ ਜਾਵਾਂਗਾ। ਜਦ ਕਿ ਦੇਖਦਾ ਹੈ ਕਿ ਜਿੰਨ੍ਹਾਂ ਦੇ ਚਾਰ ੨ ਨੇ ਸੁਖੀ ਤੇ ਉਹ ਵੀ ਨਹੀਂ। ਇਕ ਪੁੱਤਰ ਮਿਲ ਜਾਏ, ਮੈਂ ਆਨੰਦਤ ਹੋ ਜਾਵਾਂਗਾ। ਮੈਂ ਮਹਾਨ ਸੁਖੀ ਹੋ ਜਾਵਾਂਗਾ। ਇਹ ਉਸ ਦੀ ਕਲਪਨਾ ਹੈ। ਪੁੱਤਰ ਮਿਲ ਗਿਆ ਹੈ, ਸੁਖ ਦੀ ਤੇ ਕੋਈ ਗੱਲ ਨਹੀਂ, ਕਤਈ ਨਹੀਂ। ਇਸਨੂੰ ਧਾਰਮਿਕ ਵਿਦਵਾਨ ਇੰਝ ਕਹਿੰਦੇ ਨੇ, ਮਿਲ ਕੇ ਹੀ ਪਤਾ ਚਲਦਾ ਹੈ ਕਿ ਕੁਛ ਵੀ ਨਹੀਂ। ਜਿੰਨੇ ਚਿਰ ਤਕ ਮਨ ਨੇ ਮੰਨਿਆ ਹੈ, ਹੈ ਕੁਛ, ਹੈ ਕੁਛ। ਇਸਦਾ ਮਤਲਬ ਹੈ ਅਜੇ ਮਿਲਿਆ ਨਹੀਂ। ਅਜੇ ਪ੍ਰਾਪਤ ਨਹੀਂ ਹੋਇਆ, ਅਜੇ ਮੁੱਠੀ ਵਿਚ ਨਹੀਂ ਹੈ। ਅਜੇ ਕੋਲ ਨਹੀਂ ਹੈ। ਮਿਲ ਕੇ ਹੀ ਪਤਾ ਚਲਦਾ ਹੈ, ਕੁਛ ਨਹੀਂ ਹੈ। ਹੁਣ ਦੂਸਰਾ ਰੂਪ, ਕਿਉਂਕਿ:-

*ਅਨੰਤ ਰੂਪ ਤੇਰੇ ਨਾਰਾਇਣਾ॥*

(ਅੰਗ ੧੧੬੩)

ਬਹੁ ਪੱਖੀ ਵਿਆਖਿਆ ਹੈ ਪਰਮਾਤਮਾ ਦੀ, ਬਹੁ ਪੱਖੀ ਵਿਆਖਿਆ ਹੈ ਮਾਇਆ ਦੀ। ਫਿਰ ਮਾਇਆ ਨੂੰ ਕਹਿੰਦੇ ਨੇ *ਹੈ, ਹੈ, ਸ਼ਾਇਦ ਨਹੀਂ ਹੈ।* ਦੋਵੇਂ ਰੂਪ ਜੁੜ ਗਏ ਨੇ। ਕਿਉਂ? *ਜੋ ਹੈ ਉਹ ਨਹੀਂ ਹੋ ਜਾਂਦਾ ਹੈ। ਜੋ ਨਹੀਂ ਹੈ, ਉਹ ਹੋ ਜਾਂਦਾ ਹੈ।* ਇਸਨੂੰ ਇਸ ਤਰ੍ਹਾਂ ਬਿਆਨ ਕਰਦੇ ਹੁੰਦੇ ਨੇ। ਮਨੁੱਖ ਜਾਗਦਾ ਹੈ, ਅੱਖਾਂ ਖੁਲੀਆਂ ਹੋਈਆਂ ਨੇ, ਪਰਵਾਰ ਹੈ, ਸੰਸਾਰ ਹੈ, ਰੁਤਬਾ ਹੈ, ਅਹੁਦਾ ਹੈ, ਮਾਣ ਹੈ, ਮਰਯਾਦਾ ਹੈ। ਬੜਾ ਅਡੰਬਰ ਹੈ, ਫਿਰ ਸੌਂ ਗਏ। ਫਿਰ ਨੀਂਦ ਆ ਗਈ। ਨੀਂਦ ਵਿਚ ਤੇ ਇਹ ਸਾਰਾ ਸੰਸਾਰ ਖ਼ਤਮ ਹੋ ਗਿਆ। ਇਸ ਵਾਸਤੇ ਨੀਂਦ ਨੂੰ ਮੌਤ ਨਾਲ ਵੀ ਤਸ਼ਬੀਹ ਦਿੰਦੇ ਨੇ। ਸੰਬੰਧ ਤੋੜ ਕੇ ਰਖ ਦਿੰਦੀ ਹੈ ਪਰਵਾਰ ਨਾਲੋਂ। ਕੋਈ ਨਾਮ ਧਾਮ ਯਾਦ ਨਹੀਂ ਰਹਿੰਦਾ ਨੀਂਦ ਵਿਚ। ਜਿਸ ਵਿਚ ਅਸੀਂ ਜਿਊਂਦੇ ਹਾਂ ਉਥੋਂ ਦੇ ਕੋਈ ਘਰ ਠਿਕਾਣੇ ਦਾ ਪਤਾ ਨਹੀਂ। ਨੀਂਦ ਸੰਬੰਧ ਤੋੜ ਕੇ ਰਖ ਦਿੰਦੀ ਹੈ। ਇਸ ਵਾਸਤੇ ਕਹਿੰਦੇ ਨੇ, ਨੀਂਦ ਵਕਤੀ ਮੌਤ ਹੈ। ਮੌਤ ਅਸਥਾਈ ਨੀਂਦ ਹੈ। ਨੀਂਦ ਦੇ ਵਿਚ ਜਗਤ ਨਾਲ ਕੁਝ ਘੰਟਿਆਂ ਲਈ ਸੰਬੰਧ ਟੁੱਟਦਾ ਹੈ। ਮੌਤ ਵਿਚ ਹਮੇਸ਼ਾ ਲਈ ਟੁੱਟ ਜਾਂਦਾ ਹੈ। ਨੀਂਦ ਵਿਚ ਇਕ ਆਸ਼ਾ ਬੱਝੀ ਹੋਈ ਹੈ। ਇਸ ਵਾਸਤੇ ਚੋਟ ਨਹੀਂ ਲਗਦੀ, ਦੁੱਖ ਨਹੀਂ ਲਗਦਾ। ਠੀਕ ਹੈ, ਸੰਬੰਧ ਟੁੱਟੇਗਾ। ਜਾਗਾਂਗੇ ਜੁੜ ਜਾਏਗਾ। ਮੌਤ ਦੇ ਵਿਚ ਰੋਣਾ ਧੋਣਾ ਇਸ ਵਾਸਤੇ ਹੈ ਕਿ ਟੁੱਟ ਗਿਆ ਸੰਬੰਧ ਤੇ ਟੁੱਟ ਗਿਆ। ਟੁੱਟ ਗਿਆ ਰਿਸ਼ਤਾ ਤੇ ਟੁੱਟ ਗਿਆ। ਚਲਾ ਗਿਆ ਜਗਤ ਤੋਂ ਤੇ ਚਲਾ ਗਿਆ। ਨੀਂਦ ਵਕਤੀ ਮੌਤ ਹੈ। ਮੌਤ ਅਸਥਾਈ ਨੀਂਦ ਹੈ। ਇਸ ਵਾਸਤੇ ਸਿਆਣੇ ਨੀਂਦ ਨੂੰ ਵੀ ਮੌਤ ਦੀ ਤਰ੍ਹਾਂ ਮੰਨਦੇ ਨੇ। ਨੀਂਦ ਵੀ ਸੰਬੰਧ ਤੋੜ ਦਿੰਦੀ ਹੈ। ਮੌਤ ਵੀ ਸੰਬੰਧ ਤੋੜ ਦਿੰਦੀ ਹੈ। ਜੋ ਹੈ ਨਹੀਂ ਹੋ ਜਾਂਦਾ ਹੈ। ਅੱਖਾਂ ਖੁਲੀਆਂ ਨੇ ਜਗਤ ਹੈ। ਅੱਖਾਂ ਬੰਦ ਹੋ ਗਈਆਂ ਨੀਂਦ ਆ ਗਈ, ਨਹੀਂ ਹੈ। ਸੁਪਨੇ ਦਾ ਜਗਤ ਸ਼ੁਰੂ ਹੋ ਜਾਂਦਾ ਹੈ। ਨੀਂਦ ਆਪਣੇ ਨਾਲ ਸੁਪਨਿਆਂ ਨੂੰ ਲਿਆਉਂਦੀ ਹੈ। ਸਾਰੀ ਰਾਤ ਸੁਪਨੇ ਚਲਦੇ ਨੇ। ਸੁਪਨੇ ਸੁਖ ਭਰੇ ਵੀ ਹੁੰਦੇ ਨੇ। ਜੈਸੇ ਸੁਪਨੇ ਵਿਚ ਕੋਈ ਰਾਜਾ ਬਣ ਗਿਆ ਹੈ। ਸੁਪਨੇ ਵਿਚ ਕਿਸੇ ਨੂੰ ਬਹੁਤਾ ਧਨ ਮਿਲ ਗਿਆ ਹੈ। ਸੁਪਨੇ ਵਿਚ ਕਿਧਰੇ ਮਹਾਨ ਪ੍ਰਭੁਤਾ ਮਿਲ ਗਈ ਹੈ। ਸੁਪਨੇ ਵਿਚ ਉਸਨੇ

ਆਪਣਾ ਅਸਰ ਬਹੁਤ ਗਹਿਰਾ ਜਨਾਇਆ। ਹੋ ਸਕਦਾ ਹੈ ਐਸਾ ਸੁਪਨਾ ਸਵੇਰੇ ਜਾਗਣ ਦੇ ਬਾਅਦ ਯਾਦ ਰਹੇ। ਫਿਰ ਸੁਪਨੇ ਦੁਖਦ ਭਰੇ ਵੀ ਆਉਂਦੇ ਨੇ। ਭਿਅੰਕਰ ਦੁੱਖ ਭਰਿਆ ਹੈ। ਸੀਮਾ ਤੋਂ ਵਧਿਆ ਹੋਇਆ ਸੁਪਨੇ ਦਾ ਦੁੱਖ ਮਨੁੱਖ ਦੀਆਂ ਅੱਖਾਂ ਖੋਲ ਦਿੰਦਾ ਹੈ। ਨੀਂਦ ਤੋੜ ਦਿੰਦਾ ਹੈ। ਗਹਿਰਾਈ ਨਾਲ ਇਸ ਨੁਕਤੇ ਨੂੰ ਲੈਣਾ। ਇਹ ਇਕ ੨ ਨੁਕਤਾ ਜੀਵਨ ਵਿਚ ਕੰਮ ਆਵੇਗਾ। ਬਹੁਤ ਭਿਅੰਕਰ ਤੇ ਡਰਾਉਣਾ ਸੁਪਨਾ ਸੀ। ਦੁੱਖ ਭਰਿਆ ਸੁਪਨਾ ਸੀ, ਨੀਂਦ ਟੁੱਟ ਗਈ। ਅੱਖਾਂ ਉਸਨੇ ਖੋਲ ਦਿੱਤੀਆਂ। ਇਹ ਸੁਪਨਾ ਯਾਦ ਰਹਿੰਦਾ ਹੈ ਕਿਉਂਕਿ ਦੁੱਖ ਭਰਿਆ ਸੀ, ਇਸ ਲਈ ਆਪਣੀ ਛਾਪ ਛੋੜ ਜਾਂਦਾ ਹੈ। ਦੁੱਖ ਭਰਿਆ ਸੀ ਅਸਰ ਅੰਦਾਜ਼ ਹੋ ਜਾਂਦਾ ਹੈ। ਦੁਖਦ ਸੁਪਨੇ ਨੇ ਅੱਖ ਖੋਲ ਦਿੱਤੀ।

ਮਨੋਵਿਗਿਆਨਿਕ ਜੋ ਸੁਪਨਿਆਂ ਦਾ ਅਧਿਐਨ ਕਰਦੇ ਨੇ। ਕਹਿੰਦੇ ਨੇ, ਸੁਖ ਭਰਿਆ ਸੁਪਨਾ, ਮਨੁੱਖ ਦੇ ਪ੍ਰਾਣਾਂ ਦੀ ਇਕ ਨਿੱਕੀ ਜਿਹੀ ਇੱਛਾ ਹੈ ਕਿ ਚਲਦਾ ਹੀ ਰਹੇ। ਕਈ ਦਫ਼ਾ ਸੁਖ ਭਰਿਆ ਸੁਪਨਾ ਲੰਬਾ ਚਲਦਾ ਹੈ। ਦੁੱਖ ਭਰਿਆ ਸੁਪਨਾ ਲੰਬਾ ਨਹੀਂ ਚਲਦਾ। ਕਿਉਂ? ਜੈਸੇ ਹੀ ਸੁਪਨੇ ਵਿਚ ਦੁੱਖ ਵਧਦਾ ਜਾ ਰਿਹਾ ਹੈ, ਅੱਖ ਖੁਲ ਜਾਏਗੀ। ਦੁੱਖ ਐਸਾ ਆਘਾਤ ਪਹੁੰਚਾਉਂਦਾ ਹੈ, ਐਸੀ ਚੋਟ ਕਰਦਾ ਹੈ, ਅੱਖ ਖੁਲ ਜਾਂਦੀ ਹੈ। ਹੁਣ ਧਿਆਨ ਨਾਲ ਪੜ੍ਹਨਾ ਇਹ ਜੋ ਸਰੀਰਕ ਨੀਂਦ ਹੈ, ਦੁੱਖ ਭਰਿਆ ਸੁਪਨਾ ਅੱਖਾਂ ਖੋਲ ਦਿੰਦਾ ਹੈ। ਅੱਖਾਂ ਖੁਲ ਗਈਆਂ ਨੇ। ਹੁਣ ਖੁਲੀ ਹੋਈ ਅੱਖ ਵਿਚ ਪੂਰੀ ਦੁੱਖ ਦੀ ਚੋਟ, ਅੱਖਾਂ ਨੂੰ ਪੂਰਾ ਖੋਲ ਦਿੰਦੀ ਹੈ। ਇਸ ਵਾਸਤੇ ਮੈਂ ਫਿਰ ਦੁਹਰਾਵਾਂ, ਪਰਮਾਤਮਾ ਦੇ ਗਿਆਨ ਕਰਕੇ ਕੋਈ ਪਰਮਾਤਮਾ ਦੇ ਮਾਰਗ ਤੇ ਨਹੀਂ ਚਲਦਾ, ਦੁੱਖ ਦੇ ਗਿਆਨ ਕਰਕੇ ਚਲਦਾ ਹੈ ਕਿਉਂਕਿ ਦੁੱਖ ਤੇ ਅੱਖ ਖੋਲਦਾ ਹੈ। ਅੱਖਾਂ ਤੇ ਦੁੱਖ ਨਾਲ ਖੁਲਦੀਆਂ ਨੇ। ਸੁਖ ਭਰਿਆ ਸੁਪਨਾ ਲੰਬਾ ਹੋ ਜਾਂਦਾ ਹੈ। ਸੁਖ ਭਰੇ ਸੁਪਨੇ ਨੂੰ ਮਨੁੱਖ ਅੰਦਰੋਂ ਲੰਬਾ ਵੀ ਕਰਨਾ ਚਾਹੁੰਦਾ ਹੈ ਅਤੇ ਇਹ ਸੁਪਨਾ ਅੱਖ ਵੀ ਨਹੀਂ ਖੋਲਣ ਦਿੰਦਾ। ਈਸਾ ਨੇ ਜੋ ਕਿਹਾ ਹੈ ਕਿ ਚੋਟੀ ਦਾ ਧਨਵਾਨ, ਇੰਦਰਿਆਂ ਦੇ ਰਸ ਵਿਚ ਜਿਊਣ ਵਾਲਾ ਮਨੁੱਖ ਭਗਵਾਨ ਤਕ ਪਹੁੰਚ ਗਿਆ ਹੋਵੇ ਉਹ ਕਹਿੰਦਾ ਹੈ ਕਿ ਮੈਂ ਨਹੀਂ ਮੰਨਦਾ। ਇਹ ਮੰਨ ਲਵਾਂਗਾ ਕਿ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ, ਇਹ ਤੇ ਮੈਂ ਮੰਨਦਾ ਹਾਂ ਪਰ ਇਹ ਨਹੀਂ ਮੰਨਦਾ ਕਿ ਪਦਾਰਥਾਂ ਦੇ ਸੁਖਾਂ ਵਿਚ, ਇੰਦਰਿਆਂ ਦੇ ਸੁਖ ਵਿਚ ਜਿਊਣ ਵਾਲਾ ਇਹ ਭਗਵਾਨ ਤਕ ਪਹੁੰਚ ਗਿਆ ਹੈ, ਨਹੀਂ ਮੰਨਦਾ। ਸੁਖ ਅੱਖ ਖੋਲਣ ਹੀ ਨਹੀਂ ਦਿੰਦਾ। ਕਹਿੰਦੇ ਨੇ ਸੁਖ ਭਰਿਆ ਸੁਪਨਾ ਲੰਬਾ ਹੋ ਜਾਂਦਾ ਹੈ। ਦੁੱਖ ਭਰਿਆ ਸੁਪਨਾ ਲੰਬਾ ਨਹੀਂ ਹੁੰਦਾ। ਜਿਤਨਾ ਦੁੱਖ ਭਰਿਆ ਸੁਪਨਾ ਹੋਵੇਗਾ ਜਲਦੀ ਅੱਖ ਖੁਲ੍ਹ ਜਾਏਗੀ। ਨੀਂਦ ਜਲਦੀ ਖੁਲ ਜਾਏਗੀ। ਦੁੱਖ ਐਸਾ ਆਘਾਤ ਪਹੁੰਚਾਉਂਦਾ ਹੈ, ਜਗਾ ਦਿੰਦਾ ਹੈ, ਅੱਖ ਖੁਲ ਜਾਂਦੀ ਹੈ। ਵਕਤੀ ਜੋ ਨੀਂਦ ਹੈ, ਇਹ ਜੋ ਸਰੀਰਕ ਵਿਸਰਾਮ ਹੈ, ਦੁਖਦ ਸੁਪਨਾ ਇਸ ਨੂੰ ਤੋੜ ਕੇ ਰਖ ਦਿੰਦਾ ਹੈ। ਜੋ ਅਗਿਆਨਤਾ ਦੀ ਨਿੰਦਰਾ ਹੈ ਉਸਨੂੰ ਵੀ ਦੁੱਖ ਦੀ ਚੋਟ ਮਿਟਾ ਕੇ ਰਖ ਦਿੰਦੀ ਹੈ, ਮਨੁੱਖ ਨੂੰ ਜਾਗਰਿਤੀ ਦੇ ਦਿੰਦੀ ਹੈ। ਦੁਨੀਆਂ ਦੇ ਵਿਚ ਇੰਝ ਕਹਿ ਲਉ ੯੯ ਫ਼ੀ ਸਦੀ ਲੋਕ ਦੁੱਖ ਦੀ ਚੋਟ ਖਾ ਕੇ ਹੀ ਪਰਮਾਤਮਾ ਦੇ ਮਾਰਗ ਤੇ ਚਲੇ ਨੇ। ਯਾ ਖ਼ੁਦ ਨੂੰ ਦੁੱਖ ਦੀ ਚੋਟ ਨਹੀਂ ਲਗੀ। ਦੁੱਖ ਦਾ ਗਿਆਨ ਮਿਲ ਗਿਆ ਹੈ। ਬਈ ਜਗਤ ਦੇ ਵਿਚ ਬੜਾ ਦੁੱਖ ਹੈ, ਇਕ ਲਾਸ਼ ਨੂੰ ਦੇਖ ਕੇ, ਯਾ ਇਕ

ਬਿਮਾਰ ਨੂੰ ਦੇਖ ਕੇ। ਇਕ ਬੁੱਢੇ ਨੂੰ ਹੀ ਦੇਖ ਕੇ ਮਹਾਤਮਾ ਗੋਤਮ ਬੁੱਧ ਦੇ ਦਿਲ ਦਿਮਾਗ ਨੂੰ ਚੋਟ ਲਗ ਗਈ। ਇਸ ਦੁੱਖ ਨੇ ਹੀ ਉਸ ਨੂੰ ਸੰਤ ਬਣਾਇਆ ਹੈ। ਕਿਸੇ ਸੰਤ ਨੇ ਉਸ ਨੂੰ ਸੰਤ ਨਹੀਂ ਬਣਾਇਆ। ਸਤਿਸੰਗ ਵਿਚ ਉਹ ਨਹੀਂ ਸੀ ਜਾਂਦਾ। ਉਹ ਕਥਾ ਕੀਰਤਨ ਨਹੀਂ ਸੁਣਦਾ ਸੀ। ਉਸ ਦੁੱਖ ਦੀ ਚੋਟ ਨੇ ਉਸ ਨੂੰ ਸੰਤ ਬਣਾ ਦਿੱਤਾ। ਪਰਮਾਤਮਾ ਦੀ ਖੋਜ ਲਈ ਮਜ਼ਬੂਰ ਕਰ ਦਿੱਤਾ। ਫਿਰ ਉਸ ਨੇ ਚਾਰ ਸਚਾਈਆਂ ਬਿਆਨ ਕੀਤੀਆਂ। ਉਹ ਕਹਿੰਦਾ ਹੈ:-

ਪਹਿਲਾ ਸਤ/ਸਚ ਤੇ ਇਹ ਹੈ ਕਿ ਦੁੱਖ ਹੈ, ਦੁੱਖ ਹੈ।
ਦੂਜਾ ਸਚ ਇਹ ਹੈ ਕਿ ਦੁੱਖ ਦਾ ਕਾਰਣ ਵੀ ਹੈ।
ਤੀਜਾ ਸਚ ਹੈ ਨਵਿਰਤੀ ਦਾ ਸਾਧਨ ਵੀ ਹੈ।
ਚੌਥਾ ਸਚ ਇਹ ਹੈ ਕਿ ਸੁਖ ਹੈ, ਸੁਖ ਹੈ।

ਮਹਾਤਮਾ ਗੋਤਮ ਬੁੱਧ ਦਾ ਸਾਰੇ ਜੀਵਨ ਦਾ ਉਪਦੇਸ਼ ਤੇ ਸੰਦੇਸ਼ ਇਹਨਾਂ ਚਾਰ ਗੱਲਾਂ ਦੇ ਉੱਪਰ ਹੀ ਖੜਾ ਹੈ। ਇਹਨਾਂ ਚਾਰ ਵਿਚਾਰਾਂ ਤੇ ਹੀ ਖੜਾ ਹੈ। ਸੁਖ ਦੀ ਪ੍ਰਾਪਤੀ ਦੁੱਖ ਦੇ ਬੋਧ ਤੋਂ ਹੋਵੇਗੀ। ਪ੍ਰਭੂ ਦੇ ਮਾਰਗ ਤੇ ਉਹੀ ਚਲੇਗਾ, ਜਿਸਨੂੰ ਸਮਝ ਆ ਜਾਏ ਕਿ ਮੈਂ ਦੁੱਖ ਵਿਚ ਹਾਂ। ਅਗਰ ਹਾਂ ਹੀ ਸੁਖ ਦੇ ਵਿਚ ਫਿਰ ਸੁਖ ਦੇ ਮਾਰਗ ਤੇ ਚਲਣ ਦਾ ਕੀ ਮਤਲਬ ਹੈ। ਜਿਤਨਾ ਧਨਵਾਨ ਮਨੁੱਖ ਹੈ ਉਹ ਪਦਾਰਥਾਂ ਤੇ ਇੰਦਰਿਆਂ ਦੇ ਰਸ ਵਿਚ ਜਿਉਂਦਾ ਹੈ। ਮਨ ਕਹਿੰਦਾ ਹੈ ਸੁਖ ਹੈ, ਸੁਖ ਹੈ। ਭਰਾਂਤੀ ਹੈ, ਉਸ ਦਾ ਭਰਮ ਹੈ, ਇਹ ਸੁਪਨਾ ਟੁੱਟੇਗਾ। ਸੁਖ ਭਰਿਆ ਸੁਪਨਾ ਜ਼ਰਾ ਲੰਬਾ ਚਲਦਾ ਹੈ। ਬਸ ਐਨੀ ਗੱਲ ਹੈ। ਪਰ ਟੁੱਟੇਗਾ, ਆਖ਼ਰ ਸੁਪਨਾ ਸੁਪਨਾ ਹੈ। ਨਿੰਦਰਾ ਖੁਲੇਗੀ, ਅੱਖ ਖੁਲੇਗੀ। ਇਸ ਵਾਸਤੇ ਕਹਿੰਦੇ ਨੇ ਈਸਾ ਕਿ ਸੁਖਿਆਰੇ ਮਨੁੱਖ ਧਰਮ ਦੇ ਮਾਰਗ ਤੇ ਚਲਦੇ ਹੋਣ, ਐਸਾ ਦਿਖਾਈ ਨਹੀਂ ਦਿੰਦਾ। ਸੁਖ ਤੇ ਆਲਸੀ ਬਣਾ ਦਿੰਦਾ ਹੈ। ਅਸਲ ਵਿਚ ਸੁਖ ਦੇ ਮਾਰਗ ਤੇ ਉਹ ਚਲੇਗਾ, ਸੁਖ ਦੀ ਪ੍ਰਾਪਤੀ ਉਹ ਕਰੇਗਾ, ਜਿਸ ਨੂੰ ਪਹਿਲੇ ਸਚਾਈ ਦਾ ਪਤਾ ਚਲੇ ਕਿ ਜਨਮ ਦੁੱਖ ਹੈ। ਜੀਵਨ ਦੁੱਖ ਹੈ, ਮਰਨ ਦੁੱਖ ਹੈ। ਸਭ ਕੁਛ ਦੁੱਖ ਹੈ। ਇਹ ਬੋਧ ਪਹਿਲੇ ਚਾਹੀਦਾ ਹੈ। ਮੈਂ ਉਸ ਜੀਵਨ ਵਿਚ ਜੀ ਰਿਹਾ ਹਾਂ, ਜੋ ਦੁੱਖ ਹੈ। ਮੇਰਾ ਜੋ ਜਨਮ ਹੋਇਆ ਹੈ ਉਹ ਦੁੱਖਾਂ ਦਾ ਕਾਰਣ ਹੈ। ਮੈਨੂੰ ਫਿਰ ਉਹ ਦੁੱਖ ਮਿਲੇਗਾ, ਜੋ ਮਰਨ ਹੈ। ਮਰਨ ਨੂੰ ਦੁੱਖ ਕਿਉਂ ਮੰਨ ਲਿਆ, ਫਿਰ ਅੱਗੇ ਜਨਮ ਦੇਵੇਗਾ। ਜੋ ਦੁੱਖਾਂ ਦਾ ਕਾਰਣ ਹੈ।

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥*
*ਬਹੁਤੁ ਸਜਾਇ ਪਇਆ ਦੇਸਿ ਲੰਮੈ॥*

(ਅੰਗ ੧੦੨੦)

ਹਰ ਰੋਜ਼ ਇਸ ਤਰ੍ਹਾਂ ਦੇ ਸੱਜਣ ਮਿਲਦੇ ਨੇ ਜੋ ਕਹਿੰਦੇ ਨੇ ਗਿਆਨੀ ਜੀ ਜਿਤਨੇ ਅਸੀਂ ਦੁਖੀ ਹਾਂ, ਗੁਰੂ ਕਿਸੇ ਨੂੰ ਦੁਖੀ ਨਾ ਕਰੇ। ਹਜ਼ਾਰਾਂ ਬੰਦਿਆਂ ਕੋਲੋਂ ਮੈਂ ਸੁਣ ਚੁਕਿਆ ਹੈ, ਇਕ ਕੋਲੋਂ ਨਹੀਂ। ਹੁਣ ਇਹਨਾਂ ਨੂੰ ਕੌਣ ਦਸੇ ਕਿ ਤੂੰ ਨੀਂਦ ਵਿਚ ਹੈਂ ਅਤੇ ਬਾਕੀ ਵੀ ਨੀਂਦ ਵਿਚ ਨੇ। ਤੈਨੂੰ ਸਮਝ ਨਹੀਂ ਹੈ ਅਤੇ ਬਾਕੀਆਂ ਨੂੰ ਵੀ ਸਮਝ ਨਹੀਂ ਹੈ। ਨਿਰਾ ਤੂੰ ਦੁਖੀ ਨਹੀਂ, ਸਾਰਾ ਸੰਸਾਰ ਦੁਖੀ

ਹੈ। ਦੁੱਖ ਦਾ ਬੋਧ ਦੁੱਖ ਦਾ ਗਿਆਨ, ਸੁਖ ਦੀ ਤਲਬ ਕਰਾਏਗਾ। ਪਰ ਪਹਿਲੇ ਇਹ ਬੋਧ ਹੋ ਜਾਏ ਕਿ ਜਨਮ ਦੁੱਖ ਹੈ, ਜੀਵਣ ਦੁੱਖ ਹੈ ਅਤੇ ਮਰਨ ਦੁੱਖ ਹੈ। ਲੇਕਿਨ ਉਹ ਮਨੁਖ ਸੁਖ ਦੇ ਦਰਵਾਜ਼ੇ ਆਪਣੇ ਤੇ ਬੰਦ ਕਰ ਲੈਂਦਾ ਹੈ, ਸ਼ਾਇਦ ਕਈ ਜਨਮਾਂ ਤਕ ਬੰਦ ਰਹਿਣ, ਜੋ ਮਰਦੇ ਦਮ ਤਕ ਜਨਮ ਦਿਨ ਮਨਾ ਰਿਹਾ ਹੈ। ਤੂੰ ਕਿਉਂ ਮਨਾ ਰਿਹਾ ਹੈਂ? ਇਹ ਤੇ ਖੁਸ਼ੀ ਹੈ, ਇਹ ਤੇ ਅਨੰਦ ਹੈ ਅਤੇ ਜੇਕਰ ਇਹ ਅਨੰਦ ਹੈ ਤੇ ਫਿਰ ਜੀਵਨ ਵੀ ਸੁਖ ਹੋ ਗਿਆ ਤੇ ਪੁਰਖਾ ਹੁਣ ਤੂੰ ਮਰਨ ਨੂੰ ਵੀ ਸੁਖ ਮੰਨ ਲੈ। ਨਹੀਂ, ਮਰਨ ਨੂੰ ਭੁਲਾਇਆ ਹੋਇਆ ਹੈ। ਜਨਮ ਤੇ ਜੀਵਨ ਨਾਲ ਆਪਣਾ ਸੰਬੰਧ ਜੋੜਿਆ ਹੈ। ਜਗਤ ਦੇ ਤਮਾਮ ਅਵਤਾਰੀ ਪੁਰਸ਼ ਕਹਿੰਦੇ ਨੇ, ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ। ਪਰ ਜਿਹੜਾ ਮਨੁੱਖ ਇਹ ਕਹਿੰਦਾ ਹੈ ਕਿ ਜਨਮ ਸੁਖ ਹੈ, ਜੀਵਨ ਸੁਖ ਹੈ ਇਹ ਮਨੁੱਖ ਕੁਛ ਵੀ ਬਣ ਜਾਏ ਭਗਤ ਨਹੀਂ ਬਣ ਸਕਦਾ, ਸੰਤ ਨਹੀਂ ਬਣ ਸਕਦਾ। ਇਹ ਮਨੁੱਖ ਕਿਤਨਾ ਵੀ ਪੜ੍ਹਿਆ ਲਿਖਿਆ ਕਿਉਂ ਨਾ ਹੋ ਜਾਏ, ਮੂਰਖ ਦਾ ਮੂਰਖ ਹੋਵੇਗਾ। ਸਿਰਫ ਇਤਨਾ ਹੋਵੇਗਾ ਕਿ ਪੜ੍ਹਿਆ ਲਿਖਿਆ ਮੂਰਖ ਹੋਵੇਗਾ।

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

(ਅੰਗ ੧੪੦)

ਕੁਝ ਅਨਪੜ੍ਹ ਮੂਰਖ ਹੁੰਦੇ ਨੇ, ਕੁਝ ਪੜ੍ਹੇ ਲਿਖੇ ਮੂਰਖ ਹੁੰਦੇ ਨੇ। ਪੁਰਾਣੇ ਜ਼ਮਾਨੇ ਵਿਚ ਮੈਂ ਦੇਖਦਾ ਹਾਂ, ਅਨਪੜ੍ਹ ਸਿਆਣਿਆਂ ਦੀ ਤਾਦਾਦ ਜ਼ਿਆਦਾ ਸੀ। ਪੜ੍ਹੇ ਲਿਖੇ ਮੂਰਖਾਂ ਦੀ ਤਾਦਾਦ ਬਹੁਤ ਥੋੜੀ ਸੀ। ਹੁਣ ਅਜਕਲ ਤੇ ਪੜ੍ਹੇ ਲਿਖੇ ਮੂਰਖਾਂ ਨਾਲ ਤੇ ਸੰਸਾਰ ਭਰ ਗਿਆ ਹੈ। ਅਨਪੜ੍ਹ ਸਿਆਣਾ ਕਦੇ ਕਦਾਈਂ, ਕਦੇ ਮਿਲ ਪੈਂਦਾ ਹੈ। ਮੈਂ ਅਨਪੜ੍ਹ ਕਿਉਂ ਕਹਿੰਦਾ ਹਾਂ। ਅਗਰ ਉਹ ਕਿਤਨਾ ਵੀ ਪੜ੍ਹਿਆ ਲਿਖਿਆ ਹੋਵੇ, ਉਸਨੂੰ ਇਹ ਬੋਧ ਹੁੰਦਾ ਹੈ ਕਿ ਸਾਰੀ ਪੜ੍ਹਾਈ ਲਿਖਾਈ ਪਰਮਾਤਮਾ ਦੀ ਦੁਨੀਆਂ ਵਿਚ ਕੰਮ ਨਹੀਂ ਆਉਂਦੀ। ਇਹ ਇਕ ਕਦਮ ਵੀ ਅੱਗੇ ਨਹੀਂ ਚਲਣ ਦਿੰਦੀ। ਇਹ ਇਕ ਤਿਲ ਮਾਤਰ ਦਾ ਵੀ ਬੋਧ ਨਹੀਂ ਕਰਾਉਂਦੀ। ਇਹ ਸਮਝ ਆ ਜਾਂਦੀ ਹੈ। ਉਹ ਆਪਣੇ ਆਪ ਨੂੰ ਅਨਪੜ੍ਹ ਸਮਝ ਲਏਗਾ। ਅਨਪੜ੍ਹ ਸਿਆਣਿਆਂ ਦੀ ਤਾਦਾਦ ਬਹੁਤ ਥੋੜੀ ਹੈ ਅੱਜ ਦੇ ਯੁਗ ਦੇ ਵਿਚ। ਪੜ੍ਹੇ ਲਿਖੇ ਮੂਰਖਾਂ ਦੀ ਤਾਦਾਦ ਬਹੁਤ ਜ਼ਿਆਦਾ ਹੈ। ਮਾਇਆ ਦੁੱਖ ਹੈ, ਪਰਮਾਤਮਾ ਅਨੰਦ ਹੈ। ਦੁੱਖ ਦੀ ਚਾਹਤ ਕਿਉਂ ਹੈ:-

*ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥*

(ਅੰਗ ੨੦੨)

ਚੂੰਕਿ ਨੀਂਦ ਦੇ ਵਿਚ ਹੈ, ਅਗਿਆਨਤਾ ਦੀ ਨੀਂਦ ਵਿਚ ਤੇ ਸੁਪਨਾ ਆ ਰਿਹਾ ਹੈ। ਸੁਪਨਾ ਕੀ ਆ ਰਿਹਾ ਹੇ, ਸੁਖ ਮਿਲ ਰਿਹਾ ਹੈ ਧਨ ਤੋਂ, ਸੁਖ ਮਿਲ ਰਿਹਾ ਹੈ ਪਦਾਰਥਾਂ ਤੋਂ, ਸੁਖ ਮਿਲ ਰਿਹਾ ਹੈ ਪਰਵਾਰ ਤੋਂ। ਮਹਾਰਾਜ ਕਹਿੰਦੇ ਨੇ ਸੁਪਨੇ ਵਿਚ ਸੁਖ ਪਇਆ ਮਾਣਦਾ ਹੈ, ਹੋਰ ਕੁਛ ਨਹੀਂ। ਇਹ ਮਹਾਂ ਮੂੜ੍ਹ ਹੈ। ਜਿਸ ਵਿਚ ਸੁਖ ਨਹੀਂ ਹੈ, ਉਸ ਨੂੰ ਸੁਖ ਮੰਨ ਲਿਆ ਹੈ। ਅਗਰ ਕਿਸੇ ਨੂੰ ਸੁਖ ਭਰਿਆ ਸੁਪਨਾ ਆ ਰਿਹਾ ਹੈ, ਉਹ ਸੁਖ ਥੋੜੀ ਹੈ। ਸੁਪਨੇ ਵਿਚ ਜੇ ਕਿਸੇ ਨੂੰ ਦਸ ਵੀਹ ਲਖ ਦੀ ਲਾਟਰੀ ਮਿਲ ਗਈ ਹੈ ਅਤੇ ਜਾਗਣ ਤੇ ਉਹ ਲਾਟਰੀ

ਆਫ਼ਿਸ ਚਲਾ ਜਾਏ ਤੇ ਆਖੇ ਕਿ ਮੈਨੂੰ ਮੇਰੀ ਸੁਪਨੇ ਵਿਚ ਨਿਕਲੀ ਲਾਟਰੀ ਦੇ ਪੈਸੇ ਦਿਉ, ਉਸ ਨੂੰ ਮੂੜ੍ਹ ਹੀ ਆਖੋਗੇ, ਹੋਰ ਕੀ ਆਖੋਗੇ। ਸੁਪਨੇ ਵਿਚ ਕਿਤੇ ਦੇਸ ਦਾ ਪ੍ਰਾਈਮ ਮਨਿਸਟਰ (Prime Minister) ਬਣ ਗਿਆ ਤੇ ਸਵੇਰੇ ਉਠਦਿਆਂ ਸਾਰ ਉਹ ਹੁਕਮ ਚਲਾਏ ਕਿ ਮੈਂ ਪ੍ਰਾਈਮ ਮਨਿਸਟਰ ਹਾਂ ,ਤੂੰ ਕੁਰਸੀ ਛਡ, ਮੈਂ ਸੁਪਨੇ ਵਿਚ ਬਣਿਆ ਸੀ। ਸੁਪਨਾ, ਸੁਪਨਾ ਹੀ ਹੈ। ਅੱਖ ਖੁਲਦਿਆਂ ਹੀ ਸੁਪਨੇ ਵਿਚ ਜੋ ਕੁਛ ਸੀ ਮਿਟ ਜਾਂਦਾ ਹੈ। ਅਗਰ ਮਾਇਆ ਵਿਚ ਕਿਸੇ ਨੂੰ ਸੁਖ ਭਾਸਦਾ ਹੈ, ਫਿਰ ਧਾਰਮਿਕ ਗਿਆਨੀ ਇਹ ਕਹਿੰਦੇ ਨੇ ਕਿ ਸੁਪਨੇ ਵਿਚ ਹੈ, ਨੀਂਦ ਵਿਚ ਹੈ।

ਹੁਣ ਇਕ ਦੂਸਰਾ ਰੂਪ ਬਿਆਨ ਕਰਾਂ। ਮਾਇਆ ਦਾ ਜਗਤ ਬਾਹਰ ਹੈ, ਪਰਮਾਤਮਾ ਦਾ ਜਗਤ ਅੰਦਰ ਹੈ, ਕਿਉਂਕਿ ਨਿਰਾਕਾਰ ਹੈ। ਦਰਖ਼ਤ ਬਾਹਰ ਹੈ, ਜੜ੍ਹਾਂ ਤੇ ਅੰਦਰ ਨੇ। ਇਹ ਛੱਤ, ਦਿਵਾਰਾਂ ਤੇ ਬਾਹਰ ਹਨ ਪਰ ਬੁਨਿਆਦ ਤੇ ਅੰਦਰ ਹੈ। ਇਹ ਸਾਰੀਆਂ ਹੀ ਛੱਤਾਂ, ਸਾਰੇ ਹੀ ਮਹਿਲ ਬੁਨਿਆਦ ਤੇ ਖੜੇ ਨੇ। ਸਾਰੇ ਦਰਖ਼ਤ ਜੜ੍ਹਾਂ ਤੇ ਖੜੇ ਨੇ ਜੋ ਦਿਖਾਈ ਨਹੀਂ ਦਿੰਦੀਆਂ। ਸਭ ਕੁਛ ਪਰਮਾਤਮਾ ਤੇ ਖੜਾ ਹੈ, ਜੋ ਨਹੀਂ ਦਿਖਾਈ ਦਿੰਦਾ। ਮਕਾਨ ਹੈ ਤੋ ਬੁਨਿਆਦ ਵੀ ਹੈ। ਦਰਖ਼ਤ ਹੈ ਤੋ ਇਸ ਦੀਆਂ ਜੜ੍ਹਾਂ ਵੀ ਹਨ। ਪਰ ਇਹ ਸਤਿਸੰਗ ਵਿਚ ਆ ਕੇ ਰੋਜ਼ ੨ ਸੁਣ ਕੇ ਕਿਧਰੇ ਮੰਨਣ ਦੀ ਬਿਰਤੀ ਬਣਦੀ ਹੈ। ਸੰਸਾਰ ਹੈ ਤੋ ਨਿਰਾਕਾਰ ਵੀ ਹੈ। ਪਦਾਰਥ ਹੈ ਤੋ ਫਿਰ ਪਰਮਾਤਮਾ ਵੀ ਹੈ। ਰੰਗ ਰੂਪ ਹੈ ਤੋ ਫਿਰ ਕੋਈ ਅਰੂਪ ਵੀ ਹੈ। ਇਹ ਸਰਗੁਣ ਸੰਸਾਰ ਹੈ ਤੋ ਨਿਰਗੁਣ ਨਿਰੰਕਾਰ ਵੀ ਹੈ। ਉਸਦਾ ਬੋਧ ਨਹੀਂ ਹੈ। ਉਸਦੇ ਉੱਪਰ ਯਕੀਨ ਪੈਦਾ ਹੋ ਸਕੇ, ਭਰੋਸਾ ਪੈਦਾ ਹੋ ਸਕੇ ਰੋਜ਼ ਰੋਜ਼ ਕਥਾ ਕੀਰਤਨ ਸੁਣਨਾ ਪੈਂਦਾ ਹੈ, ਪਾਠ ਕਰਨਾ ਪੈਂਦਾ ਹੈ ਕਿ ਭਰੋਸਾ ਹੋ ਜਾਏ ਕਿ ਜੜ੍ਹਾਂ ਵੀ ਹੈਗੀਆਂ ਨੇ। ਕਿਧਰੇ ਯਕੀਨ ਆ ਜਾਏ ਕਿ ਬੁਨਿਆਦ ਵੀ ਹੈ। ਮਨੁੱਖ ਦੀ ਜ਼ਿੰਦਗੀ ਵਿਚ ਵਿਕਾਸ ਉਦੋਂ ਹੁੰਦਾ ਹੈ ਜਦ ਇਹ ਕਿਸੇ ਤੋਂ ਪ੍ਰਭਾਵਿਤ ਹੁੰਦਾ। ਬਿਨਾਂ ਪ੍ਰਭਾਵਿਤ ਹੋਏ ਮਨੁੱਖ ਵਿਕਾਸ ਨਹੀਂ ਕਰ ਸਕਦਾ ਅਤੇ ਹੋ ਵੀ ਨਹੀਂ ਸਕਦਾ। ਜੋ ਕਿਸੇ ਤੋਂ ਵੀ ਪ੍ਰਭਾਵਿਤ ਨਹੀਂ, ਉਹ ਕਿਸੇ ਪਾਸੇ ਚਲੇਗਾ ਹੀ ਨਹੀਂ।

ਬਾਹਰ ਜੋ ਇਹ ਮਾਇਆ ਦਾ ਜਗਤ ਹੈ, ਇਥੇ ਜਿਹੜਾ ਵਿਕਾਸ ਹੁੰਦਾ ਹੈ, ਇਹ ਪ੍ਰਭਾਵਿਤ ਹੋ ਕੇ ਹੀ ਹੁੰਦਾ ਹੈ ਔਰ ਇਹ ਪ੍ਰਭਾਉ ਤਿੰਨ ਤਰ੍ਹਾਂ ਦਾ ਪੈਂਦਾ ਹੈ। ਕਿਸੇ ਦੇ ਧਨ ਤੋਂ ਪ੍ਰਭਾਵਿਤ ਹੋ ਕੇ, ਤ੍ਰਿਸ਼ਨਾਲੂ ਹੋ ਜਾਣਾ। ਮਾਇਆ ਦਾ ਸਾਰੇ ਦਾ ਸਾਰਾ ਸੰਸਾਰ ਤ੍ਰਿਸ਼ਨਾ ਤੇ ਖੜਾ ਹੈ। ਨਿਰੰਕਾਰ ਦੀ ਸਾਰੀ ਹੋਂਦ ਸੰਤੋਖ ਤੇ ਖੜੀ ਹੈ। ਤ੍ਰਿਸ਼ਨਾਲੂ ਮਨੁਖ ਧਾਰਮਿਕ ਨਹੀਂ ਹੁੰਦਾ, ਸੰਤੋਖੀ ਮਨੁੱਖ ਅਧਾਰਮਿਕ ਨਹੀਂ ਹੁੰਦਾ। ਅਸੰਤੁਸ਼ਟ ਮਨੁੱਖ ਧਾਰਮਿਕ ਨਹੀਂ ਹੁੰਦਾ। ਤ੍ਰਿਸ਼ਨਾਲੂ ਧਾਰਮਿਕ ਨਹੀਂ ਹੁੰਦਾ। ਇਸ ਚੱਕਰ ਵਿਚ ਨਾ ਪੈਣਾ। ਤ੍ਰਿਸ਼ਨਾ ਦਾ ਮਤਲਬ ਕੀ ਹੈ ਕੁਛ ਅੰਦਰ ਮੰਗ ਚਲ ਰਹੀ ਹੈ ਅਤੇ ਅੰਦਰ ਮੰਗ ਰੁਕਦੀ ਨਹੀਂ, ਵਧਦੀ ਜਾ ਰਹੀ ਹੈ। ਮੰਗ ਕਿਸ ਦੀ ਜੋ ਨਹੀਂ ਹੈ। ਉਹ ਹੋ ਗਿਆ ਹੈ, ਉਹ ਵੀ ਹੋ ਗਿਆ ਹੈ ਪਰ ਹੁਣ ਹੋਰ ਹੋਵੇ, ਤ੍ਰਿਸ਼ਨਾ। ਇਹ ਤ੍ਰਿਸ਼ਨਾ ਬਣ ਜਾਂਦੀ ਹੈ।

ਤ੍ਰਿਸ਼ਨਾ ਦੇ ਤਿੰਨ ਕੇਂਦਰ ਦੱਸੇ ਜਾਂਦੇ ਨੇ। ਕਿਸੇ ਦੇ ਧਨ ਤੋਂ ਪ੍ਰਭਾਵਿਤ ਹੋ ਕੇ ਤ੍ਰਿਸ਼ਨਾ ਚਲ ਪਵੇ। ਮਿਲ ਗਿਆ ਹੈ ਧਨ, ਹੋਰ ਮਿਲੇ, ਹੋਰ ਮਿਲੇ। ਇਹ ਤ੍ਰਿਸ਼ਨਾ ਕਿਤੇ ਰੁਕਣ ਨਹੀਂ ਦੇਵੇਗੀ, ਮ੍ਰਿਗ ਤ੍ਰਿਸ਼ਨਾ। ਚਮਕ ਅੱਗੇ ਤੋਂ ਅੱਗੇ

ਦਿਖਾਈ ਦਿੰਦੀ ਜਾਏਗੀ। ਇਹ ਹਿਰਨ ਦੌੜਦਾ ਹੀ ਜਾਏਗਾ। ਇਕ ਦਿਨ ਪਿਆਸਾ ਮਰ ਜਾਏਗਾ। ਕਿਤਨਾ ਵੀ ਧਨ ਇਸ ਨੂੰ ਮਿਲ ਜਾਏ, ਇਹ ਅਨੰਦਤ ਨਹੀਂ ਹੋ ਸਕਦਾ। ਤ੍ਰਿਪਤ ਨਹੀਂ ਹੋ ਸਕਦਾ।

ਦੂਸਰਾ ਕਿਸੇ ਦੀ ਪ੍ਰਭੁਤਾ ਤੋਂ ਪ੍ਰਭਾਵਿਤ ਹੋ ਕੇ ਰਾਜਨੀਤੀ ਦੇ ਮਾਰਗ ਤੇ ਚਲ ਪੈਣਾ। ਬੜਾ ਸਨਮਾਨ ਹੈ ਉਸ ਦਾ। ਜਗ੍ਹਾ ੨ ਫੂਲਾਂ ਦੀਆਂ ਮਾਲਾ ਹਨ। ਉਸਦੇ ਰਟੇ-ਰਟਾਏ ਦੋ ਸ਼ਬਦ ਜਿੰਨ੍ਹਾਂ ਵਿਚ ਕੱਖ ਨਹੀਂ ਹੁੰਦਾ, ਸੁਣਨ ਲਈ ਲੱਖਾਂ ਲੋਕੀਂ ਇੱਕਠੇ ਹੋ ਜਾਂਦੇ ਨੇ। ਪੈਰਿਸ (ਫਰਾਂਸ) ਵਿਚ ਇਕ ਦਾਰਸ਼ਨਿਕ ਬਰਨਾਡ ਸ਼ਾਹ ਨੇ ਪੰਡਿਤ ਨਹਿਰੂ ਨੂੰ ਕਹਿ ਦਿੱਤਾ ਸੀ ਕਿ ਜਿਹੜਾ ਲੈਕਚਰ ਤੂੰ ਇਕ ਘੰਟੇ ਵਿਚ ਦਿੱਤਾ ਹੈ ਔਰ ਤੈਨੂੰ ਸੁਣਨ ਵਾਸਤੇ ੬੦ ਹਜ਼ਾਰ ਬੰਦਾ ਆਇਆ ਹੈ। ਐਨਾ ਵੱਡਾ ਇਕੱਠ ਹੋਇਆ ਹੈ, ਅੱਧਾ ਪੈਰਿਸ ਤੈਨੂੰ ਸੁਣਨ ਲਈ ਆ ਗਿਆ ਹੈ। ਫਰਾਂਸ ਦੇ ਆਲੇ ਦੁਆਲੇ ਦੇ ਲੋਕ ਤੈਨੂੰ ਸੁਣਨ ਵਾਸਤੇ ਆਏ ਨੇ ਅਤੇ ਤੂੰ ਘੰਟਾ ਬੋਲਿਆ ਹੈਂ। ਇਹ ਜੋ ਤੂੰ ਸਭ ਕੁਛ ਬੋਲਿਆ ਹੈ, ਇਹ ਦੋ ਮਿੰਟ ਵਿਚ ਬੋਲਿਆ ਜਾ ਸਕਦਾ ਹੈ ਤੇ ਤੂੰ ਘੰਟਾ ਲਾਇਆ ਹੈ ਅਤੇ ੬੦ ਹਜ਼ਾਰ ਮਨੁੱਖਾਂ ਦਾ ਇਹ ਸਮਾਂ ਲਾਈਏ ਤਾਂ ਕਿਤਨੇ ਘੰਟੇ ਤੂੰ ਲੋਕਾਂ ਦਾ ਸਮਾਂ ਖ਼ਰਾਬ ਕੀਤਾ। ਇਸ ਵਿਚ ਸਾਰ ਦੀ ਗੱਲ ਤਾਂ ਸਿਰਫ ਦੋ ਮਿੰਟ ਦੀ ਸੀ। ਉਹ ਲਿਖਾਰੀ ਸੀ, ਕਵੀ ਸੀ, ਦਾਰਸ਼ਨਿਕ ਸੀ, ਫ਼ਿਲਾਸਫਰ ਸੀ ਔਰ ਬੜੇ ਕੋਮਲ ਹਿਰਦੇ ਦਾ ਮਾਲਕ ਸੀ। ਉਸ ਦੇ ਇਹ ਬੋਲ ਨੇ।

ਜਿਸ ਮਨੁੱਖ ਨੂੰ ਮਾਸੂਮ ਬੱਚੇ ਚੰਗੇ ਨਹੀਂ ਲਗਦੇ,
ਜਿਸ ਮਨੁੱਖ ਨੂੰ ਫੁੱਲ ਪਿਆਰੇ ਨਹੀਂ ਲਗਦੇ
ਤੇ ਪ੍ਰਭਾਵਿਤ ਨਹੀਂ ਕਰਦੇ।
ਜਿਸ ਮਨੁੱਖ ਨੂੰ ਸੰਗੀਤ ਚੰਗਾ ਨਹੀਂ ਲਗਦਾ।
ਐਸੇ ਮਨੁੱਖ ਦਾ ਜਿਊਣਾ ਸੰਸਾਰ ਲਈ ਬਹੁਤ ਦੁਖਦਾਈ ਹੋਵੇਗਾ।
ਇਹ ਤੇ ਪੱਥਰ ਹੋਵੇਗਾ ਅਤੇ ਹਰ ਇਕ ਨੂੰ ਚੋਟ ਮਾਰੇਗਾ
ਐਨਾ ਕਠੋਰ, ਕਿਸੇ ਪੱਖ ਦੀ ਕੋਮਲਤਾ ਇਸ ਨੂੰ ਪ੍ਰਭਾਵਿਤ ਨਹੀਂ ਕਰਦੀ।

ਸੋ ਕਿਸੇ ਦੀ ਪ੍ਰਭੁਤਾ ਤੋਂ ਪ੍ਰਭਾਵਿਤ ਹੋ ਕੇ ਚਲ ਪੈਣਾ, ਕਿਸੇ ਦੀ ਪ੍ਰਤਿਸ਼ਟਾ ਤੋਂ ਪ੍ਰਭਾਵਿਤ ਹੋ ਕੇ, ਕਿਸੇ ਦੀ ਸ਼ਕਤੀ ਤੋਂ ਪ੍ਰਭਾਵਿਤ ਹੋ ਕੇ।

ਤੀਸਰਾ ਹੈ ਕਿਸੇ ਦੇ ਰੂਪ ਤੋਂ ਪ੍ਰਭਾਵਿਤ ਹੋ ਕੇ ਚਲ ਪੈਣਾ। ਰੂਪ ਤੋਂ ਪ੍ਰਭਾਵਿਤ ਹੋ ਕੇ ਵਿਕਾਸ ਕਰਨਾ, ਚਲ ਪੈਣਾ। ਕਿਸੇ ਦੀ ਧਨ ਸੰਪਦਾ ਤੋਂ ਪ੍ਰਭਾਵਿਤ ਹੋ ਕੇ ਚਲ ਪੈਣਾ। ਇਹ ਤਿੰਨੇ ਤਰ੍ਹਾਂ ਦੇ ਪ੍ਰਭਾਉ ਤ੍ਰਿਸ਼ਨਾ ਕਹਿਲਾਉਂਦੇ ਨੇ, ਕਾਰਣ? ਮੰਗ ਕਿਤੇ ਰੁਕਦੀ ਨਹੀਂ, ਨਾ ਪ੍ਰਭੁਤਾ ਦੀ ਮੰਗ।

ਠੀਕ ਹੈ ਪਿੰਡ ਦਾ ਸਰਪੰਚ ਸੀ ਅਤੇ ਹੁਣ ਐਮ ਐਲ ਏ ਹੈ। ਕੀ ਹੁਣ ਰੁਕ ਜਾਏਗਾ, ਨਹੀਂ। ਮਨਿਸਟਰ ਹੋਏ ਬਿਨਾ ਚੈਨ ਨਹੀਂ ਹੈ। ਮਨਿਸਟਰ ਵੀ ਬਣ ਗਿਆ ਹੈ, ਹੁਣ ਰੁਕ ਜਾਏਗਾ, ਨਹੀਂ। ਇਹ ਚੀਫ ਮਨਿਸਟਰ ਬਣੇ ਬਿਨਾ ਨਹੀਂ, ਚੈਨ ਨਹੀਂ। ਜ਼ਿੰਦਗੀ ਰੋਜ਼ ਘਟਦੀ ਜਾਏਗੀ, ਛੋਟੀ ਹੁੰਦੀ ਜਾਏਗੀ, ਤ੍ਰਿਸ਼ਨਾ ਰੋਜ਼ ੨ ਵਧਦੀ ਜਾਏਗੀ। ਇਕ ਦਿਨ ਮਨੁੱਖ ਦਾ ਅੰਤ ਹੋ ਜਾਏਗਾ, ਤ੍ਰਿਸ਼ਨਾ ਦਾ ਅੰਤ ਨਹੀਂ ਹੋਵੇਗਾ। ਇਸਨੂੰ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ, ਜੋ ੯੦ ਸਾਲਾਂ ਦੇ ਸਨ ਅਤੇ

ਜਿੰਨ੍ਹਾਂ ਨੇ ਬਹੁਤ ਸਾਰੇ ਕੀਮਤੀ ਗ੍ਰੰਥ ਲਿਖੇ, ਕਹਿੰਦੇ ਸਨ ਕਿ ਜਿਹੜੇ ਮਨੁੱਖ ਧਾਰਮਿਕ ਹੁੰਦੇ ਨੇ, ਸਤਵਾਦੀ ਹੁੰਦੇ ਨੇ , ਉਹ ਜੇ ਆਪਣੀਆਂ ਖ਼ੂਬੀਆਂ ਦਾ ਬਿਆਨ ਕਰਦੇ ਨੇ ਤਾਂ ਆਪਣੀਆਂ ਕਮਜ਼ੋਰੀਆਂ ਦਾ ਵੀ ਬਿਆਨ ਕਰਦੇ ਨੇ। ਜੋ ਆਪਣੀਆਂ ਕਮਜ਼ੋਰੀਆਂ ਦਾ ਬਿਆਨ ਕਰਨ ਲਗ ਪਵੇ, ਫਿਰ ਮਨੋ-ਵਿਗਿਆਨ ਇਹ ਕਹਿੰਦਾ ਹੈ ਕਿ ਉਸ ਦੇ ਕੋਲ ਕੁਝ ਐਸੀਆਂ ਖ਼ੂਬੀਆਂ ਨੇ ਕਿ ਆਪਣੀਆਂ ਕਮਜ਼ੋਰੀਆਂ ਬਿਆਨ ਕਰਕੇ ਵੀ ਉਹ ਕਮਜ਼ੋਰ ਨਹੀਂ ਹੋਵੇਗਾ। ਬਲਕਿ ਕਮਜ਼ੋਰੀਆਂ ਨੂੰ ਬਿਆਨ ਕਰਕੇ ਵੀ ਮਹਾਨ ਹੋ ਜਾਏਗਾ।

ਇਸ ਨੂੰ ਈਸਾਈ ਜਗਤ ਨੇ ਆਪਣੇ ਢੰਗ ਨਾਲ ਅਪਨਾਇਆ ਹੋਇਆ ਹੈ। ਚਰਚ ਦੇ ਵਿਚ ਕਿ ਗੁਪਤ ਜਗ੍ਹਾ ਬਣਾਈ ਹੋਈ ਹੁੰਦੀ ਹੈ। ਉਥੇ ਅਲਗ ਹੋ ਕੇ ਬੰਦਾ ਖੜਾ ਹੋ ਜਾਂਦਾ ਹੈ। ਜੋ ਜੋ ਅੱਜ ਤਕ ਪਾਪ ਗੁਨਾਹ ਕੀਤੇ ਨੇ, ਉਥੇ ਖੜੇ ਹੋ ਕੇ ਉਹ ਕਬੂਲ ਕਰਦਾ ਹੈ। ਦੂਜਾ ਨਾ ਸੁਣੇ, ਸਿਰਫ਼ ਈਸਾ ਨੂੰ ਹੀ ਸੁਣਾਉਣਾ ਹੈ। ਸਿਰਫ ਖ਼ੁਦਾ ਨੂੰ ਸੁਣਾਉਣਾ ਹੈ।

ਭਾਰਤ ਦਾ ਧਾਰਮਿਕ ਮਨੋ-ਵਿਗਿਆਨ ਕਹਿੰਦਾ ਹੈ, ਇਸ ਦੇ ਨਾਲ ਉਹ ਪਾਪ ਨਹੀਂ ਧੁਲਣਗੇ। ਇਸ ਦੇ ਨਾਲ ਉਹ ਕਮਜ਼ੋਰੀ ਬਣੀ ਰਹੇਗੀ, ਜਿਤਨੇ ਚਿਰ ਤਕ ਇਹ ਜਗਤ ਦੇ ਸਾਹਮਣੇ ਆਪਣੀ ਕਮਜ਼ੋਰੀ ਨਾ ਰਖੇ, ਕਿਉਂਕਿ ਜਗਤ ਦੇ ਵਿਚ ਹੀ ਉਸ ਨੇ ਕਮਜ਼ੋਰੀ ਕੀਤੀ ਸੀ। ਜਗਤ ਨੂੰ ਧੋਖਾ ਦਿੱਤਾ ਸੀ। ਜਗਤ ਨਾਲ ਛਲ ਕਪਟ ਕੀਤਾ ਸੀ। ਇਸ ਕਰਕੇ ਹੁਣ ਜਗਤ ਦੇ ਸਾਹਮਣੇ ਕਬੂਲ ਕਰੇ। ਇਤਨੀ ਹਿੰਮਤ ਹਰ ਇਕ ਦੇ ਵਿਚ ਨਹੀਂ ਹੁੰਦੀ।

ਅੱਧਾ ਕੰਮ ਈਸਾਈਆਂ ਨੇ ਕੀਤਾ ਹੋਇਆ ਹੈ ਕਿ ਚਰਚ ਦੇ ਵਿਚ ਮਨੁੱਖ ਕਬੂਲ ਕਰੇ ਕਿ ਮੈਂ ਇਹ ਵੀ ਕੀਤਾ ਹੈ, ਇਹ ਵੀ ਕੀਤਾ ਹੈ। ਮੈਂ ਲੋਭ ਵਸ ਹੋ ਕੇ ਇਹ ਕੀਤਾ ਹੈ। ਮੈਂ ਹੰਕਾਰ ਵਸ ਹੋ ਕੇ ਇਹ ਕੀਤਾ ਹੈ। ਮੈਂ ਕਾਮ ਵਸ ਹੋ ਕੇ ਇਹ ਕੀਤਾ ਹੈ, ਕਬੂਲ ਕਰੇ। ਪਾਦਰੀ ਵੀ ਨਾ ਸੁਣੇ, ਕੋਈ ਵੀ ਨਾ ਸੁਣੇ। ਸਿਰਫ ਖ਼ੁਦਾ ਦੇ ਅੱਗੇ ਗੱਲ ਕਰਨੀ ਹੈ। ਪੁਰਖਾ ਤੂੰ ਖ਼ੁਦਾ ਨੂੰ ਤੇ ਠੱਗ ਨਹੀਂ ਸਕਦਾ। ਖ਼ੁਦਾ ਦੇ ਨਾਲ ਤੇ ਛਲ ਕਪਟ ਕਰ ਨਹੀਂ ਸਕਦਾ। ਖ਼ੁਦਾ ਨੂੰ ਤੇ ਤੂੰ ਕਤਲ ਕਰ ਨਹੀਂ ਸਕਦਾ। ਇਹ ਸਭ ਕੁਛ ਤੂੰ ਜਗਤ ਵਿਚ ਕੀਤਾ ਹੈ, ਸੰਸਾਰ ਵਿਚ ਕੀਤਾ ਹੈ। ਤੇ ਜਿਸ ਨਾਲ ਕੀਤਾ ਹੈ ਉਥੇ ਹੀ ਕਬੂਲ ਕਰ। ਰੱਬ ਨਾਲ ਤੇ ਤੂੰ ਕਰ ਨਹੀਂ ਸਕਦਾ ਅਤੇ ਰੱਬ ਨਾਲ ਤੂੰ ਕੀਤਾ ਵੀ ਨਹੀਂ। ਤੂੰ ਕੀਤਾ ਹੈ ਸੰਸਾਰ ਨਾਲ, ਕਬੂਲ ਕਰ, ਇਤਨੀ ਹਰ ਇਕ ਦੀ ਹਿੰਮਤ ਨਹੀਂ ਹੁੰਦੀ। ਯਕੀਨ ਜਾਣੋ ਕੋਈ ਇਤਨੀ ਹਿੰਮਤ ਜੁਟਾ ਦੇਵੇ ਤੇ ਖੇਡ ਬਣ ਸਕਦੀ ਹੈ। ਬਿਲਕੁਲ ਬਣ ਸਕਦੀ ਹੈ।

ਖ਼ੈਰ ਬਾਹਰ ਮਨੁੱਖ ਵਿਕਾਸ ਕਰਦਾ ਹੈ, ਕਿਸੇ ਦਾ ਰੂਪ ਵੇਖ ਕੇ, ਕਿਸੇ ਦੀ ਧਨ ਸੰਪਦਾ ਦੇਖ ਕੇ, ਕਿਸੇ ਦੀ ਪ੍ਰਭੁਤਾ ਦੇਖ ਕੇ। ਇਹ ਫਿਰ ਤ੍ਰਿਸ਼ਨਾ ਦਾ ਜਗਤ ਹੈ। ਤ੍ਰਿਸ਼ਨਾ ਮਰਦੇ ਦਮ ਤਕ ਵਧਦੀ ਹੈ, ਜਦ ਕਿ ਜ਼ਿੰਦਗੀ ਰੋਜ਼ ੨ ਘਟਦੀ ਹੈ। ਤ੍ਰਿਸ਼ਨਾ ਰੋਜ਼ ੨ ਵਧਦੀ ਹੈ। ਇਕ ਬੱਚੇ ਵਿਚ ਇਤਨੀ ਤ੍ਰਿਸ਼ਨਾ ਨਹੀਂ ਜਿਤਨੀ ਜਵਾਨ ਵਿਚ ਹੈ। ਠੀਕ ਹੈ ਉਹ ਵੀ ਖਿਡਾਉਣੇ ਜਮ੍ਹਾ ਕਰਨਾ ਚਾਹੁੰਦਾ ਹੈ। ਉਸਦੇ ਕੋਲ ਪੰਜ ਖਿਡਾਉਣੇ ਨੇ, ਉਸ ਦੇ ਦੂਜੇ ਛੋਟੇ ਭਰਾ ਦੇ ਕੋਲ ਸਿਰਫ ਇਕੋ ਹੀ ਖਿਡਾਉਣਾ ਹੈ, ਮਾਂ ਕਹਿੰਦੀ ਹੈ ਕਿ ਇਹ ਇਹਨਾਂ ਪੰਜਾਂ ਵਿਚੋਂ ਇਕ ਉਸ ਛੋਟੇ ਨੂੰ ਦੇ ਦੇ ਤਾਕਿ ਉਸ ਦੇ ਕੋਲ ਦੋ ਹੋ ਜਾਣਗੇ। ਤੇਰੇ ਕੋਲ ਚਾਰ

ਹੋ ਜਾਣਗੇ। ਪਰ ਉਸਦਾ ਵਸ ਚਲੇ ਤਾਂ ਦੂਜੇ ਕੋਲ ਜਿਹੜਾ ਇਕ ਹੈ ਉਹ ਵੀ ਖੋਹ ਲਏਗਾ। ਆਪਣੇ ਪੰਜਾਂ ਵਿਚੋਂ ਇਕ ਵੀ ਨਹੀਂ ਦੇਣ ਲਗਾ। ਇਹ ਬੱਚੇ ਦੀ ਤ੍ਰਿਸ਼ਨਾ ਹੈ, ਜਮ੍ਹਾ ਕਰਨਾ ਹੈ। ਸੰਗ੍ਰਹਿ ਕਰਨਾ ਹੈ। ਮੇਰੇ ਕੋਲ ਬਹੁਤ ਸਾਰੇ ਹੋਣੇ ਚਾਹੀਦੇ ਨੇ। ਜ਼ਰਾ ਵੱਡਾ ਹੋ ਜਾਂਦਾ ਹੈ ਅਤੇ ਖਿਡਾਉਣੇ ਜ਼ਰਾ ਵੱਡੇ ਹੋ ਜਾਂਦੇ ਨੇ, ਹੋਰ ਕੀ ਤ੍ਰਿਸ਼ਨਾ ਫਿਰ ਵਧ ਜਾਂਦੀ ਹੈ। ਉਹ ਛੋਟੇ ਦੀ ਤ੍ਰਿਸ਼ਨਾ ਸੀ, ਇਹ ਵੱਡੇ ਦੀ ਤ੍ਰਿਸ਼ਨਾ ਹੈ, ਵਡੀਆਂ ਚੀਜ਼ਾਂ ਲਈ। ਕਿਸੇ ਦੇ ਧਨ ਤੋਂ ਪ੍ਰਭਾਵਿਤ ਹੋ ਕੇ ਤ੍ਰਿਸ਼ਨਾਲੂ ਹੋਣਾ, ਕਿਸੇ ਦੇ ਰੂਪ ਤੋਂ ਪ੍ਰਭਾਵਿਤ ਹੋ ਕੇ ਤ੍ਰਿਸ਼ਨਾ ਦਾ ਵਾਧਾ ਹੋਣਾ। ਕਿਸੇ ਦੀ ਪ੍ਰਭੁਤਾ ਨੂੰ ਵੇਖ ਕੇ ਤ੍ਰਿਸ਼ਨਾਲੂ ਹੋਣਾ। ਇਹ ਚਾਹੀਦਾ ਹੈ, ਮਿਲ ਗਿਆ ਹੈ ਤੇ ਹੋਰ ਚਾਹੀਦਾ ਹੈ। ਇਸਨੂੰ ਕਹਿੰਦੇ ਨੇ ਤ੍ਰਿਸ਼ਨਾ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਲਿਖਦੇ ਨੇ, ਨੱਬੇ ਸਾਲ ਦੀ ਉਮਰ ਵਿਚ ਆਪਣੀ ਆਪ-ਬੀਤੀ। ਆਪਣੀ ਮਾਨਸਿਕ ਅਵਸਥਾ:-

ਤਨ ਕੇ ਬਲ ਨੇ ਅਬ ਪੀਠ ਦਈ
ਅਰ ਹਾਰ ਚਲੇ ਦ੍ਰਿਗ ਬਾਲ ਸੰਗਾਤੀ।

ਕਹਿੰਦੇ ਨੇ ਅੱਖਾਂ ਦੀ ਜੋਤ ਕਾਫੀ ਚਲੀ ਗਈ ਹੈ। ਸਰੀਰ ਦਾ ਬਲ ਚਲਾ ਗਿਆ ਹੈ। ਕੰਨਾਂ ਤੋਂ ਵੀ ਉੱਚਾ ਸੁਣਨ ਲਗ ਪਿਆ ਹੈ। ਬਹੁਤ ਸਾਰੀ ਸਰੋਤ ਵੀ ਚਲੀ ਗਈ ਹੈ। ਮੂੰਹ ਵਿਚੋਂ ਦੰਦ ਤੇ ਕਦੇ ਦੇ ਚਲੇ ਗਏ ਨੇ। ਉਹ ਵੀ ਮੈਨੂੰ ਛੋੜ ਗਏ। ਦ੍ਰਿਸ਼ਟੀ ਦੀ ਜਿਹੜੀ ਵਿਆਪਕਤਾ ਸੀ ਉਹ ਵੀ ਮੈਨੂੰ ਛੋੜ ਕੇ ਚਲੀ ਗਈ। *ਤਨ ਕੇ ਬਲ* ਨੇ, ਸਰੀਰ ਵਿਚ ਜਿਹੜੀ ਸ਼ਕਤੀ ਸੀ ਉਹ ਵੀ ਛੋੜ ਕੇ ਚਲੀ ਗਈ। ਜਿਹੜੇ ਮੇਰੇ ਬਾਲ ਸਖਾ ਮਿੱਤਰ ਸਨ, ਬਚਪਨ ਦੇ ਦੋਸਤ ਉਹਨਾਂ ਵਿਚੋਂ ਹੁਣ ਇਕ ਵੀ ਨਹੀਂ ਰਿਹਾ, ਜਿੰਨ੍ਹਾਂ ਨਾਲ ਕਦੇ ਵਿਚਾਰ ਵਟਾਂਦਰਾ ਕਰ ਲੈਂਦਾ ਸੀ, ਨਹੀਂ ਰਿਹਾ। ਉਹ ਵੀ ਗਏ:-

ਤਜ ਕੇ ਇਹ ਲੋਕ ਵਿਖੇ ਹਮ ਕੋ
ਚਲ ਆਪ ਗਏ ਸੁਰ ਲੋਕ ਸਜਾਤੀ।
ਜੋ ਮੀਤ ਸਖਾ ਮੁਖ ਫੇਰ ਗਏ
ਅਬ ਸੇਵ ਕਹਾਂ ਨਾਹ ਪੂਛੇ ਮਮ ਬਾਤੀ।

ਮੇਰੇ ਭਰਾ ਸਾਕ ਸੰਨਬੰਧੀ ਇਹ ਵੀ ਚਲੇ ਗਏ। ਮਿੱਤਰ ਵੀ ਚਲੇ ਗਏ। ਜਿਹੜੇ ਸੇਵਕ ਸਨ ਇਕ ਇਕ ਕਰਕੇ ਉਹ ਵੀ ਛੋੜ ਕੇ ਚਲੇ ਗਏ। ਬੁੱਢਾ ਜਾਣ ਕੇ ਹੁਣ ਕੋਈ ਸੇਵਾਦਾਰ ਵੀ ਨਹੀਂ ਰਹਿੰਦਾ। ਹੁਣ ਮੈਂ ਪੜ੍ਹਾ ਨਹੀਂ ਸਕਦਾ। ਹੁਣ ਮੈਂ ਸਮਾਜ ਵਿਚ ਉਪਜੋਗੀ ਨਹੀਂ ਰਹਿ ਗਿਆ। ਹੁਣ ਮੇਰੇ ਕੋਲ ਸਮਾਜ ਨੂੰ ਦੇਣ ਵਾਸਤੇ ਵੀ ਕੁਝ ਨਹੀਂ ਰਿਹਾ।

ਮਮ ਆਏ ਪਲਾਂਘਨ ਹੇ ਤ੍ਰਿਸ਼ਨੇ
ਇਕ ਤੂੰ ਮਮ ਸੰਗ ਰਹੀ ਦਿਨ ਰਾਤੀ।

ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਨੇ ਮੈਨੂੰ ਸਾਰੇ ਹੀ ਛਡ ਕੇ ਚਲੇ ਗਏ ਨੇ। ਇਕ ਕਮਬਖ਼ਤ ਤ੍ਰਿਸ਼ਨਾ ਹੀ ਹੈ ਜੋ ਮੈਨੂੰ ਛਡਦੀ ਨਹੀਂ। ਕੋਲ ਹੀ ਹੈ, ਦਿਨ ਰਾਤ ਮੇਰੇ ਨਾਲ ਵਸ ਰਹੀ ਹੈ। ਇਹ ਨਹੀਂ ਗਈ। ਇਸ ਚੱਕਰ ਵਿਚ ਨਾ ਪੈਣਾ ਕਿ ਬੁੱਢੇ ਕੋਲ ਤ੍ਰਿਸ਼ਨਾ ਨਹੀਂ ਹੁੰਦੀ। ਜਿਤਨੀ ਵੱਡੀ ਉਸ ਦੀ ਉਮਰ ਹੈ, ਉਤਨੀ ਵੱਡੀ ਉਸਦੀ ਤ੍ਰਿਸ਼ਨਾ ਹੈ। ਜੈਸੇ ੨ ਸਰੀਰ ਕਮਜ਼ੋਰ ਹੁੰਦਾ ਹੈ, ਵੈਸੇ ੨ ਤ੍ਰਿਸ਼ਨਾ ਬਲਵਾਨ ਹੁੰਦੀ ਹੈ। ਮੰਗਾਂ ਹੋਰ ਵਧ ਜਾਂਦੀਆਂ ਨੇ। ਮੰਗਾਂ ਤੇ ਨਹੀਂ ਰੁਕਦੀਆਂ। ਤ੍ਰਿਸ਼ਨਾ ਕਰਕੇ ਬਾਹਰ ਜਗਤ ਵਿਚ ਜੋ ਵਿਕਾਸ ਹੁੰਦਾ ਹੈ, ਕਿਸੇ ਦਾ ਰੂਪ ਵੇਖ ਕੇ ਮਨੁੱਖ ਹਰਕਤ ਵਿਚ ਆ ਗਿਆ ਹੈ। ਕਿਸੇ ਦਾ ਧਨ ਵੇਖ ਕੇ ਇਸ ਦੀ ਭੱਜ ਦੌੜ, ਕਿਸੇ ਦੀ ਪ੍ਰਭੁਤਾ ਦੇਖ ਕੇ ਇਸ ਦੀ ਭਜ ਦੌੜ। ਬਾਹਰ ਦੀ ਭੱਜ-ਦੌੜ ਸਾਰੀ ਤ੍ਰਿਸ਼ਨਾ ਅਧੀਨ ਹੈ ਔਰ ਇਹ ਭੱਜ-ਦੌੜ ਤਿੰਨ ਤਰ੍ਹਾਂ ਦੀ ਹੈ। ਪ੍ਰਭੁਤਾ ਦੀ ਖ਼ਾਤਰ ਭਜਣਾ, ਧਨ ਸੰਪਦਾ ਦੀ ਖ਼ਾਤਰ ਭਜਣਾ, ਰੂਪ ਦੀ ਖ਼ਾਤਰ ਭਜਣਾ।

*ਜੋਬਨੁ ਧਨੁ ਪ੍ਰਭਤਾ ਕੈ ਮਦ ਮੈ*
*ਅਹਿਨਿਸ ਰੇ ਦਿਵਾਨਾ॥*

(ਅੰਗ ੬੮੫)

ਇਹ ਸਾਰੀ ਦੌੜ ਬਾਹਰ ਦੀ ਹੈ। ਬਾਹਰ ਦੀ ਦੌੜ ਸੰਸਾਰ ਦੀ ਦੌੜ ਹੈ। ਇਹ ਤ੍ਰਿਸ਼ਨਾ ਕਰਾਉਂਦੀ ਹੈ। ਅੰਦਰ ਦੀ ਦੌੜ, ਅੰਦਰ ਦਾ ਪਰਵੇਸ਼, ਇਹ ਪਰਮਾਤਮਾ ਦਾ ਹੈ। ਅੰਦਰ ਕੋਈ ਉਦੋਂ ਜਾਏਗਾ ਜਦੋਂ ਕੋਈ ਪਰਮਾਤਮਾ ਤੋਂ ਪ੍ਰਭਾਵਿਤ ਹੋਵੇਗਾ। ਬਾਹਰ ਰੂਪ ਤੋਂ ਪ੍ਰਭਾਵਿਤ ਹੈ। ਅੱਖਾਂ ਧਿਆਨ ਤੇ ਸ਼ਕਤੀ ਬਾਹਰ ਜਾਂਦੀ ਹੈ। ਬਾਹਰ ਧਨ ਪਿਆ ਹੈ, ਇਸ ਤੋਂ ਪ੍ਰਭਾਵਿਤ ਹੈ, ਸਾਰੀ ਭੱਜ-ਦੌੜ ਬਾਹਰ। ਪ੍ਰਭੁਤਾ ਬਾਹਰ ਹੈ। ਪਰਮਾਤਮਾ ਤੇ ਅੰਦਰ ਹੈ, ਜੜ੍ਹਾਂ ਤੇ ਅੰਦਰ ਨੇ, ਗੁਪਤ ਨੇ, ਬੁਨਿਆਦ ਤੇ ਗੁਪਤ ਹੈ:-

*ਨਉ ਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*

(ਅੰਗ ੨੯੩)

ਇਸ ਤੋਂ ਇਹ ਪ੍ਰਭਾਵਿਤ ਹੋਵੇ ਤਾਂ ਇਹ ਅੰਦਰ ਜਾਵੇ। ਇਹ ਸਤਿਸੰਗ ਕਥਾ ਕੀਰਤਨ ਕਰਨ, ਸੁਣਨ ਦਾ ਫਲ ਉਸ ਦਿਨ ਸਮਝ ਲੈਣਾ। ਪਾਠ ਕਰਨ ਸੁਣਨ ਦਾ ਫਲ ਉਸ ਦਿਨ ਸਮਝ ਲੈਣਾ, ਜਿਸ ਦਿਨ ਮਨ ਪਰਮਾਤਮਾ ਤੋਂ ਪ੍ਰਭਾਵਿਤ ਹੋਵੇ। ਸਮਝ ਲੈਣਾ ਫਲ ਮਿਲ ਗਿਆ ਹੈ। ਪ੍ਰਭਾਵਿਤ ਹੋ ਗਏ ਹਾਂ। ਹੁਣ ਯਤਨ ਕਰਾਂਗੇ ਅੰਦਰ ਜਾਣ ਦਾ ਅਤੇ ਪਰਮਾਤਮਾ ਤਕ ਪਹੁੰਚਣ ਦਾ। ਪਹੁੰਚਣਾ ਤੇ ਧਿਆਨ ਨੇ ਹੈ। ਇਹ ਪੜ੍ਹਨ ਤੋਂ ਬਾਅਦ ਫੈਸਲਾ ਕਰਨਾ ਕਿ ਕਿਆ ਮਨ ਪਰਮਾਤਮਾ ਤੋਂ ਪ੍ਰਭਾਵਿਤ ਹੋ ਗਿਆ ਹੈ। ਕਿਆ ਅੰਤਰਮੁਖੀ ਹੋ ਗਏ ਹਾਂ। ਇਹ ਸਿਰਫ ਪਰਮਾਤਮਾ ਤੋਂ ਹੋਣਾ ਹੈ। ਬਹੁਤ ਵੱਡੀ ਗੱਲ ਹੈ। ਚਲਣਾ ਅਜੇ ਬਾਕੀ ਹੈ। ਕੋਈ ਧਨ ਤੋਂ ਪ੍ਰਭਾਵਿਤ ਹੋ ਗਿਆ ਹੈ ਇਸ ਲਈ ਬਾਹਰ ਭੱਜ-ਦੌੜ ਕਰ ਰਿਹਾ ਹੈ ਪਰ ਅਜੇ ਕੋਈ ਚੋਟੀ ਦਾ ਧਨਵਾਨ ਨਹੀਂ ਬਣਿਆ। ਪ੍ਰਭੁਤਾ ਤੋਂ ਪ੍ਰਭਾਵਿਤ ਹੋਇਆ ਹੈ ਬਾਹਰ ਬੜੀ ਭੱਜ-ਦੌੜ ਕਰ ਰਿਹਾ ਹੈ ਪਰ ਅਜੇ ਐਸਾ ਨਹੀਂ ਹੋਇਆ ਕਿ ਮਨਿਸਟਰ ਬਣ ਗਿਆ ਹੈ, ਚੀਫ

ਮਨਿਸਟਰ ਬਣ ਗਿਆ ਹੈ ਜਾਂ ਪ੍ਰਾਈਮ ਮਨਿਸਟਰ ਬਣ ਗਿਆ ਹੈ। ਭੱਜ-ਦੌੜ ਤੇ ਕਰ ਰਿਹਾ ਹੈ, ਪ੍ਰਭਾਵਿਤ ਹੈ। ਜੋ ਪਰਮਾਤਮਾ ਤੋਂ ਪ੍ਰਭਾਵਿਤ ਹੀ ਨਹੀਂ ਤੇ ਅੰਦਰ ਪਰਵੇਸ਼ ਕਿਸ ਤਰ੍ਹਾਂ ਕਰੇਗਾ। ਕਿਵੇਂ ਕਰੇਗਾ।

ਪਰਮਾਤਮਾ ਤੋਂ ਕੌਣ ਪ੍ਰਭਾਵਿਤ ਹੁੰਦਾ ਹੈ, ਜੋ ਸੰਤੁਸ਼ਟ ਹੋ ਜਾਏ। ਕਿਸੇ ਵੀ ਮਨੁੱਖ ਦਾ ਸੰਤੋਖੀ ਹੋਣਾ ਇਹ ਪਹਿਲਾ ਗੁਣ ਹੈ। ਜੈਸੇ ਬਾਹਰ ਦੀ ਸਾਰੀ ਭੱਜ-ਦੌੜ ਤ੍ਰਿਸ਼ਨਾ ਤੇ ਖੜੀ ਹੈ, ਅੰਦਰ ਦਾ ਪਰਵੇਸ਼ ਸੰਤੋਖ ਤੇ ਖੜਾ ਹੈ। ਪਰਮਾਤਮਾ ਦੀ ਦੁਨੀਆਂ ਵਿਚ ਪਰਵੇਸ਼ ਕਰਨ ਦਾ ਦਵਾਰ ਹੈ ਸੰਤੁਸ਼ਟੀ। ਸੰਸਾਰ ਵਿਚ ਪਰਵੇਸ਼ ਕਰਨ ਦਾ ਦਵਾਰ ਹੈ, ਤ੍ਰਿਸ਼ਨਾ। ਸੰਤੁਸ਼ਟ ਹੈ ਸੰਤੋਖੀ ਹੈ। ਇਹ ਇਤਨੀ ਗਹਿਰਾਈ ਨਾਲ ਸੁਣੇਗਾ ਹੋ ਸਕਦਾ ਹੈ ਇਸ ਦਾ ਧਿਆਨ ਉਸ ਤਕ ਪਹੁੰਚ ਜਾਏ ਜਿਸ ਨੂੰ ਕਹਿੰਦੇ ਨੇ *ਨਉਨਿਧਿ ਨਾਮ*। ਜੋ ਅੰਦਰ ਪਿਆ ਹੈ। ਹੋ ਸਕਦਾ ਹੈ ਇਹ ਜੜ੍ਹਾਂ ਤਕ ਪਹੁੰਚੇ। ਇਹ ਬੁਨਿਆਦ ਤਕ ਪਹੁੰਚੇ। ਇਹ ਜੋ ਸਾਰਾ ਰਸ ਬਾਹਰ ਆਇਆ ਹੈ, ਫਲਾਂ ਵਿਚ, ਫੁੱਲਾਂ ਵਿਚ, ਪਤਿਆਂ ਵਿਚ, ਇਹ ਜੜ੍ਹਾਂ ਕਰਕੇ ਆਇਆ ਹੈ। ਇਹ ਜਿਤਨਾ ਬਾਹਰ ਇੰਦਰਿਆਂ ਦਾ ਰਸ, ਰੰਗ ਰੂਪ ਸਾਰਾ ਇਹ ਪਰਮਾਤਮਾ ਤੋਂ ਆਇਆ ਹੈ। ਜੋ ਪਰਮਾਤਮਾ ਨਾਲ ਜੁੜ ਗਿਆ, ਮਹਾਂ ਰਸ ਨਾਲ ਜੁੜ ਗਿਆ, ਮਹਾਂ-ਅਨੰਦ ਨਾਲ ਜੁੜ ਗਿਆ। ਮਹਾਂ-ਸ਼ਕਤੀ ਨਾਲ ਜੁੜ ਗਿਆ। ਮਹਾਂ-ਪ੍ਰਭੁਤਾ ਨਾਲ ਜੁੜ ਗਿਆ। ਸਭ ਕੁਛ ਉਸ ਨੂੰ ਮਿਲ ਗਿਆ:-

*ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥*

(ਅੰਗ ੭੪੭)

ਉਂਝ ਨਹੀਂ। ਸੰਸਾਰ ਵਿਚ ਸਾਰੀਆਂ ਇੱਛਾਂ ਕਿਸ ਦੀਆਂ ਪੂਰੀਆਂ ਹੋਈਆਂ ਨੇ। ਇਕ ਪੂਰੀ ਹੁੰਦੀ ਹੈ, ਦਸ ਹੋਰ ਜਨਮ ਲੈਂਦੀਆਂ ਨੇ। ਜਦ ਕਦੇ ਕੋਈ ਮਨੁੱਖ ਸੰਤੁਸ਼ਟ ਹੋ ਜਾਂਦਾ ਹੈ, ਅੰਦਰ ਦੀ ਦੁਨੀਆਂ ਦੀ ਝਲਕ ਦੇਖਦਾ ਹੈ, ਫਿਰ ਉਸਦਾ ਵਿਵਹਾਰ, ਉਸਦੇ ਵਿਚਾਰ, ਉਸ ਦੀ ਬੋਲਨ-ਸ਼ੈਲੀ ਜਗਤ ਨਾਲ ਮੇਲ ਨਹੀਂ ਖਾਂਦੀ। ਜਗਤ ਤੇ ਤ੍ਰਿਸ਼ਨਾ ਵਿਚ ਜੀ ਰਿਹਾ ਹੈ। ਜਗਤ ਤੇ ਫਿਰ ਕਹਿ ਦਿੰਦਾ ਹੈ ਯਾ ਤੇ ਇਹ ਪਾਗਲ ਹੈ, ਇਸਦਾ ਦਿਮਾਗ਼ ਗ਼ਲਤ ਹੈ ਯਾ ਇਹ ਕਿਸੇ ਤੋਂ ਗ਼ਲਤ ਪ੍ਰੇਰਿਆ ਗਿਆ ਹੈ। ਮੇਰੇ ਕੋਲ ਐਸੇ ਵੀ ਕਈ ਮਾਂ ਬਾਪ ਆਏ, ਜਿੰਨ੍ਹਾਂ ਨੇ ਅਪਣੇ ਬਚਿਆਂ ਬਾਰੇ ਦਸਿਆ ਕਿ ਗਿਆਨੀ ਜੀ ਇਹ ਗ਼ਲਤ ਪ੍ਰਭਾਵ ਹੇਠਾਂ ਆ ਗਏ ਨੇ। ਅਸੀਂ ਸੁਤੇ ਪਏ ਹੁੰਦੇ ਹਾਂ, ਇਹ ਤਿੰਨ ਵਜੇ ਜਾਗ ਪੈਂਦੇ ਨੇ। ਨਹਾਉਂਦਾ ਹੈ, ਧੋਂਦਾ ਹੈ, ਨਾ ਆਪ ਸੌਂਦਾ ਹੈ ਅਤੇ ਨਾ ਸਾਨੂੰ ਸੌਣ ਦਿੰਦਾ ਹੈ। ਫਿਰ ਉੱਚੀ ੨ ਪਾਠ ਕਰਦਾ ਹੈ। ਸਾਰੇ ਘਰ ਨੂੰ ਵਖ਼ਤ ਪਾਉਂਦਾ ਹੈ, ਪਤਾ ਨਹੀਂ ਕਿਸ ਦੇ ਪ੍ਰਭਾਵ ਹੇਠ ਆ ਗਿਆ ਹੈ। ਭੀੜ ਸਮਝੇਗੀ ਕਿ ਇਹ ਤੇ ਭੀੜ ਤੋਂ ਨਿਕਲਦਾ ਜਾ ਰਿਹਾ ਹੈ। ਇਹ ਪਾਗਲ ਹੋ ਗਿਆ ਹੈ, ਇਹ ਤੇ ਗ਼ਲਤ ਹੋ ਗਿਆ ਹੈ। ਕਰੀਬਨ ਕਰੀਬਨ ੯੯ ਫ਼ੀ ਸਦੀ ਸੰਤਾਂ ਨੂੰ ਪਾਗਲ ਆਖਿਆ ਗਿਆ ਹੈ। ਕਿਉਂਕਿ ਅੰਤਰਮੁਖੀ ਹੋ ਜਾਂਦੇ ਨੇ। ਬਾਹਰੋਂ ਉਹਨਾਂ ਦਾ ਨਾ-ਮਾਤਰ ਸੰਬੰਧ ਰਹਿ ਜਾਂਦਾ ਹੈ। ਅੰਦਰ ਸੰਤੋਖ ਆ ਜਾਂਦਾ ਹੈ। ਧਰਮ ਦੀ ਦੁਨੀਆਂ ਵਿਚ ਵਿਕਾਸ ਤੇ ਪ੍ਰਭੁਤਾ ਦੀ ਦੁਨੀਆਂ ਵਿਚ ਵਿਕਾਸ, ਇਕ ਅੰਦਰ ਦੇਖ ਕੇ ਹੁੰਦਾ ਹੈ, ਇਕ ਬਾਹਰ ਦੇਖ ਕੇ ਹੁੰਦਾ ਹੈ।

ਸਿਆਣੇ ਕਹਿੰਦੇ ਨੇ ਧਨ ਵੇਖਣਾ ਹੋਵੇ ਤਾਂ ਉਹਨਾਂ ਦਾ ਵੇਖੋ, ਜੋ ਆਪਣੇ ਤੋਂ ਪਿੱਛੇ ਨੇ। ਤੇਰੇ ਕੋਲ ਤੇ ਰਹਿਣ ਵਾਸਤੇ ਮਹਿਲ ਹੈ ਅਤੇ ਕਿਸੇ ਕੋਲ ਬਹੁਤਾ ਸੋਹਣਾ ਵੱਡਾ ਮਹਿਲ ਹੈ, ਤੂੰ ਉਹ ਵੇਖਦਾ ਪਿਆ ਹੈਂ। ਪਰ ਕਿਸੇ ਕੋਲ ਝੁੱਗੀ ਹੈ। ਤੂੰ ਉਹ ਵੇਖ ਤਾਕਿ ਛੋਟੇ ਜਿਹਾ ਮਕਾਨ ਵਿਚ ਰਹਿਣ ਦਾ ਤੇਰਾ ਦੁੱਖ ਸਮਾਪਤ ਹੋ ਜਾਏ। ਕਿਸੇ ਦਾ ਧਨ ਵੇਖਣਾ ਹੈ ਤਾਂ ਆਪਣੇ ਤੋਂ ਪਿੱਛੇ ਦਾ ਦੇਖ, ਜੋ ਤੇਰੇ ਪਿੱਛੇ ਖੜੇ ਨੇ। ਧਰਮ ਵੇਖਣਾ ਹੈ ਤਾਂ ਉਸ ਦਾ ਦੇਖ ਜੋ ਤੇਰੇ ਤੋਂ ਅੱਗੇ ਹੈ। ਤੂੰ ਅਜੇ ਤਕ ਸਰੋਤਾ ਵੀ ਨਹੀਂ ਬਣਿਆ ਤੇ ਇਹ ਅੰਮ੍ਰਿਤਧਾਰੀ ਬਣ ਕੇ ਅੰਮ੍ਰਿਤ-ਵੇਲੇ ਉਠ ਕੇ ਗੁਰੂ ਦੇ ਅੱਗੇ ਪੁਕਾਰ ਕਰਦਾ ਹੈ। ਉਸ ਨੇ ਤੇ ਗੁਰੂ ਦਾ ਹੁਕਮ ਮੰਨ ਕੇ ਤਨ ਦੀ ਰਹਿਤ ਰਖ ਲਈ ਹੈ, ਮਨ ਨੂੰ ਰਹਿਤ ਵਿਚ ਲਿਆਉਣ ਦਾ ਯਤਨ ਪਿਆ ਕਰਦਾ ਹੈ। ਧਨ ਵੇਖਣਾ ਹੈ ਤਾਂ ਉਸਦਾ ਵੇਖ ਜੋ ਤੇਰੇ ਨਾਲੋਂ ਪਿੱਛੇ ਨੇ। ਤੇਰੇ ਨਾਲੋਂ ਜੋ ਧਰਮ ਵਿਚ ਅੱਗੇ ਨੇ ਉਹਨਾਂ ਨੂੰ ਵੇਖੇਂਗਾ ਤੇਰੀ ਸ਼ਰਧਾ ਵਧੇਗੀ। ਤੇਰੀ ਭਾਵਨਾ ਵਧੇਗੀ। ਦਿਨ ਵਿਚ ਤੂੰ ਉਹਨਾਂ ਨੂੰ ਵੇਖੇਂਗਾ ਜੋ ਤੇਰੇ ਨਾਲੋਂ ਪਿੱਛੇ ਨੇ ਤੇ ਤੇਰਾ ਸਬਰ ਸੰਤੋਖ ਵਧੇਗਾ, ਤੂੰ ਸੰਤੁਸ਼ਟ ਹੋਵੇਂਗਾ।

ਪਰ ਮਨੁੱਖ ਉਲਟਾ ਕਰਦਾ ਹੈ। ਧਨ ਵੇਖਦਾ ਹੈ ਆਪਣੇ ਤੋਂ ਅੱਗੇ ਵਾਲੇ ਦਾ ਇਸ ਕਰਕੇ ਤ੍ਰਿਸ਼ਨਾ ਵਧ ਜਾਂਦੀ ਹੈ। ਧਰਮ ਵੇਖਣਾ ਹੈ ਤੇ ਆਪਣੇ ਤੋਂ ਪਿੱਛੇ ਵਾਲੇ ਦਾ ਦੇਖਦਾ ਹੈ। ਇਹ ਰੋਜ਼ ਅੰਮ੍ਰਿਤ-ਵੇਲੇ ਉਠਦਾ ਹੈ, ਉਹ ਕਦੇ ਕਦਾਈਂ ਉਠਦਾ ਹੈ। ਜਿਹੜਾ ਹੁਣ ਕਦੇ ਕਦਾਈਂ ਉਠਦਾ ਹੈ, ਰਹਿਤ ਬਹਿਤ ਵੀ ਨਹੀਂ। ਗੁਰੂ ਦੀ ਕਲਾਸ ਵਿਚ ਦਾਖਲਾ ਵੀ ਨਹੀਂ ਲਿਆ। ਪੂਰਾ ਨਿਤਨੇਮ ਵੀ ਨਹੀਂ ਕਰਦਾ। ਸੰਗਤ ਦੇ ਵਿਚ ਵੀ ਨਹੀਂ ਆਉਂਦਾ। ਇਕ ਦਿਨ ਉਸ ਨੂੰ ਦੇਖਦਿਆਂ ੨ ਮਨ ਫ਼ੈਸਲਾ ਕਰ ਲਏਗਾ ਕਿ ਉਹ ਕਿਹੜਾ ਰੋਜ਼ ਗੁਰਦਵਾਰੇ ਜਾਂਦਾ ਹੈ, ਜੋ ਮੈਂ ਜਾਵਾਂ। ਉਸ ਨੇ ਕਿਹੜਾ ਅੰਮ੍ਰਿਤਪਾਨ ਕਰ ਲਿਆ ਹੈ ਜੋ ਮੈਂ ਕਰਾਂ। ਉਹ ਕਿਹੜਾ ਅੰਮ੍ਰਿਤ-ਵੇਲੇ ਉਠਦਾ ਹੈ ਜੋ ਮੈਂ ਉਠਾਂ। ਉਹ ਕਿਹੜਾ ਪੂਰੇ ਦਾ ਪੂਰਾ ਨਿਤਨੇਮ ਕਰਦਾ ਹੈ ਜੋ ਮੈਂ ਕਰਾਂ। ਇਸਦੇ ਨਾਲ ਸ਼ਰਧਾ ਘਟਦੀ ੨ ਘਟ ਜਾਏਗੀ।

ਧਨਵਾਨ ਨੂੰ ਅੱਗੇ ਵੇਖਿਆ, ਸ਼ਕਤੀਸ਼ਾਲੀ ਨੂੰ ਅੱਗੇ ਵੇਖਿਆ, ਰੂਪ ਨੂੰ ਅੱਗੇ ਵੇਖਿਆ। ਤ੍ਰਿਸ਼ਨਾ ਵਧਦੀ ੨ ਅੱਗੇ ਵਧ ਜਾਏਗੀ। ਬਾਹਰ ਭਟਕ ੨ ਕੇ ਆਪਣੇ ਪ੍ਰਾਣ ਗਵਾਏਗਾ ਇਸ ਤਰ੍ਹਾਂ ਜਿਸ ਤਰ੍ਹਾਂ ਮ੍ਰਿਗ ਤ੍ਰਿਸ਼ਨਾ। ਜੈਸੇ ਸੰਤੋਖ ਦੇ ਦਰਵਾਜ਼ੇ ਰਾਹੀਂ ਇਸਦਾ ਧਿਆਨ ਅੰਦਰ ਪਰਵੇਸ਼ ਕਰੇਗਾ ਤੇ ਨਵੀਂ ਤੋਂ ਨਵੀਂ ਦੁਨੀਆਂ ਦੀ ਝਲਕ ਮਿਲੇਗੀ। ਨਵੇਂ ਤੋਂ ਨਵੇਂ ਅਨੁਭਵ ਪੈਦਾ ਹੋਣਗੇ, ਇਸ ਸੰਸਾਰ ਨਾਲ ਮੇਲ ਨਹੀਂ ਖਾਣਗੇ, ਇਹ ਪੁਰਾਣੀ ਦੁਨੀਆਂ ਹੈ। ਇਹ ਤੇ ਸਾਰੇ ਦਾ ਸਾਰਾ ਜਗਤ ਇਕੋ ਹੀ ਢੰਗ ਨਾਲ ਜੀ ਰਿਹਾ ਹੈ, ਤ੍ਰਿਸ਼ਨਾ ਵਿਚ। ਧਨ ਦੀ ਤ੍ਰਿਸ਼ਨਾ, ਰੂਪ ਦੀ ਤ੍ਰਿਸ਼ਨਾ, ਪ੍ਰਭੁਤਾ ਦੀ ਤ੍ਰਿਸ਼ਨਾ। ਇਹ ਤੇ ਪੁਰਾਣਾ ਜਗਤ ਹੈ। ਪਰਮਾਤਮਾ ਤੇ ਕਤਈ ਪੁਰਾਣਾ ਨਹੀਂ ਹੁੰਦਾ। ਇਕ ਸੈਕੰਡ ਪਹਿਲੇ ਜੋ ਰਸ ਆਇਆ ਹੈ, ਇਕ ਸੈਕੰਡ ਬਾਅਦ ਵਿਚ ਹੋਰ ਹੋ ਜਾਂਦਾ ਹੈ। ਹੋਰ ਹੋ ਜਾਂਦਾ ਹੈ।

*ਸਾਹਿਬ ਮੇਰਾ ਨੀਤ ਨਵਾ......॥*

(ਅੰਗ ੬੬੦)

ਜਦ ਪਲ ਪਲ ਦੇ ਵਿਚ ਨਵਾਂ ਹੈ, ਤੇ ਅਨੁਭਵ ਵੀ ਨਵਾਂ ਹੁੰਦਾ ਹੈ। ਐਸੇ

ਮਨੁੱਖ ਦੇ ਬੋਲ, ਬਾਹਰ ਦੇ ਪੁਰਾਣੇ ਜਗਤ ਦੇ ਬੋਲਾਂ ਨਾਲ ਮੇਲ ਨਹੀਂ ਖਾਂਦੇ। ਕਹਿ ਰਿਹਾ ਇਕ ਸੂਫ਼ੀ:-

ਕਹਾਂ ਯਿਹ ਦੈਹਰੇ ਕੋਹਨਾ, ਕਹਾਂ ਯੌਕੇ ਜਵਾਂ ਮੇਰਾ।
ਕੋਈ ਦੁਨੀਆ ਨਈ ਹੋਤੀ ਕੋਈ ਆਲਮ ਨਇਆ ਹੋਤਾ।

ਕਹਿੰਦਾ ਹੈ, ਕਿਧਰੇ ਪੁਰਾਣੇ ਮਨੁੱਖ, ਪੁਰਾਣੇ ਖਿਆਲ, ਪੁਰਾਣੀ ਦੁਨੀਆਂ, ਤ੍ਰਿਸ਼ਨਾ ਦੀ ਦੁਨੀਆਂ, ਕਿੱਥੇ ਮੇਰਾ ਨਵਾਂ ਜਹਾਨ, ਮੇਰੀ ਨਵੀਂ ਦੁਨੀਆਂ। ਕਿਧਰੇ ਪੁਰਾਣਿਆਂ ਵਿਚ ਜਿਉਣ ਵਾਲੇ ਮਨੁੱਖ ਕਿਧਰੇ ਮੈਂ ਨਵੀਆਂ ਖ਼ਬਰਾਂ ਲੈ ਕੇ ਆਇਆ ਹਾਂ। ਨਵੀਂ ਗੱਲ ਲੈ ਕੇ ਆਇਆ ਹਾਂ। ਨਵੀਂ ਦੁਨੀਆਂ ਦਾ ਨਕਸ਼ਾ ਲੈ ਕੇ ਆਇਆ ਹਾਂ। ਜਦ ਉਸ ਨਵੀਂ ਦੁਨੀਆਂ ਨੂੰ ਕੋਈ ਦੇਖ ਲੈਂਦਾ ਹੈ, ਉਸ ਦੀ ਇਕ ਤੜਪ ਤੇ ਹੁੰਦੀ ਹੈ ਕਿ ਇਸ ਦੁਨੀਆਂ ਦਾ ਨਕਸ਼ਾ ਮੈਂ ਕਿਸੇ ਦੇ ਸਾਹਮਣੇ ਰਖਾਂ। ਪਰ ਸਾਰਿਆਂ ਦੇ ਕੋਲ ਪੁਰਾਣੇ ਨਕਸ਼ੇ, ਉਸੇ ਵਿਚ ਲਟੂ ਹੋਏ ੨ ਨੇ। ਉਸਨੂੰ ਕੋਈ ਮਿਲਦਾ ਨਹੀਂ। ਇਹ ਇਕ ਹਸਰਤ ਉਸਦੇ ਅੰਦਰ ਹੁੰਦੀ ਹੈ। ਜੈਸੇ ਇਕ ਧਨਵਾਨ ਆਪਣੇ ਪੜੋਸੀ ਦੇ ਧਨ ਤੋਂ ਅੱਗੇ ਵਧ ਗਿਆ ਹੈ। ਉਸ ਨੂੰ ਵਿਖਾਉਣਾ ਚਾਹੁੰਦਾ ਹੈ। ਤੂੰ ਪਿਛੜ ਗਿਆ ਹੈਂ, ਮੈਂ ਹੁਣ ਅੱਗੇ ਚਲਾ ਗਿਆ ਹਾਂ। ਤੂੰ ਹੁਣ ਪ੍ਰਭੁਤਾ ਵਿਚ ਪਛੜਿਆ ਹੋਇਆ ਹੈਂ। ਤੂੰ ਐਮ. ਐਲ. ਏ., ਮੈਂ ਚੀਫ਼ ਮਨਿਸਟਰ ਬਣ ਗਿਆ। ਦਿਖਾਉਣਾ ਚਾਹੁੰਦਾ ਹੈ। ਅੰਦਰ ਦੀ ਦੁਨੀਆਂ ਦੀ ਜਦ ਝਲਕ ਮਿਲ ਗਈ ਹੈ, ਉਹ ਜਣੇ-ਖਣੇ ਨੂੰ ਤੇ ਨਹੀਂ ਦਿਖਾਉਣਾ ਚਾਹੁੰਦਾ। ਉਸਨੂੰ ਪਤਾ ਹੈ ਇਹ ਤੇ ਪੁਰਾਣਾ ਜਗਤ ਹੈ। ਕੋਈ ਸੰਤ ਮਿਲੇ।

ਆਪ ਪੜ੍ਹ ਕੇ ਹੈਰਾਨ ਹੋ ਜਾਉਗੇ। ਜਿਸ ਦਿਨ ਕੋਈ ਸੰਤ, ਸੰਤ ਨੂੰ ਮਿਲੇਗਾ, ਕੋਈ ਗੱਲ ਹੀ ਨਹੀਂ ਹੋਵੇਗੀ। ਜਿਹੜਾ ਅਨੁਭਵ ਉਸ ਕੋਲ ਹੈ, ਉਹੀ ਅਨੁਭਵ ਉਸ ਕੋਲ ਵੀ ਹੈ। ਮੈਂ ਥੋੜੇ ਦਿਨ ਪਹਿਲੇ ਕੁਝ ਬਜ਼ੁਰਗਾਂ ਕੋਲੋਂ ਬਾਬਾ ਸੁੰਦਰ ਸਿੰਘ ਜੀ ਅਲੀਬੇਗ ਵਾਲਿਆਂ ਦੀ ਇਕ ਗੱਲ ਸੁਣੀ। ਇਹ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਸਮਕਾਲੀ ਸਨ। ਬ੍ਰਹਮ ਗਿਆਨੀਆਂ ਵਿਚੋਂ ਉਹ ਵੀ ਉਸ ਸਮੇਂ ਦੇ ਸਿਰਮੌਰ ਬ੍ਰਹਮ ਗਿਆਨੀ ਸਨ। ਇਕ ਮੁਸਲਿਮ ਫ਼ਕੀਰ ਵੀ ਇਸੇ ਅਵਸਥਾ ਦਾ ਸੀ। ਉਹ ਕਦੇ ਕਦੇ ਉਹਨਾਂ ਕੋਲ ਆਉਂਦਾ ਸੀ ਅਤੇ ਇਹ ਵੀ ਕਦੇ ੨ ਉਸ ਪਾਸ ਚਲੇ ਜਾਂਦੇ ਸਨ। ਜਿਸ ਬਜ਼ੁਰਗ ਨੇ ਮੈਨੂੰ ਇਹ ਗੱਲ ਸੁਣਾਈ ਉਹ ਕਹਿਣ ਲਗੇ ਕਿ ਇਹ ਮੁਸਲਿਮ ਫ਼ਕੀਰ ਘੰਟਾ ਦੋ ਘੰਟੇ ਬਾਬਾ ਸੁੰਦਰ ਸਿੰਘ ਜੀ ਪਾਸ ਬੈਠ ਜਾਂਦੇ ਸਨ, ਪਰ ਦੋਨੋਂ ਹੀ ਚੁਪ ਰਹਿੰਦੇ ਸੀ। ਕਦੇ ਮੁਸਕਰਾਉਂਦੇ ਨੇ ਅਤੇ ਕਦੀ ਗੰਭੀਰ ਹੋ ਜਾਂਦੇ ਸਨ। ਜਿਹੜੇ ਉਸ ਫ਼ਕੀਰ ਸਾਂਈ ਦੇ ਨਾਲ ਦੋ ਚਾਰ ਖ਼ਲੀਫ਼ੇ ਆਉਂਦੇ ਸਨ ਯਾ ਬਾਬਾ ਜੀ ਨਾਲ ਦੋ ਚਾਰ ਸੇਵਕ ਹੁੰਦੇ ਸਨ, ਉਹ ਹੈਰਾਨ ਹੋ ਜਾਂਦੇ ਸਨ ਕਿ ਇਹ ਕੁਛ ਬੋਲਦੇ ਹੀ ਨਹੀਂ। ਕੁਛ ਬੋਲਣ ਤੇ ਸਾਨੂੰ ਵੀ ਸੁਣਨ ਨੂੰ ਮਿਲੇ। ਅਸਲ ਵਿਚ ਸੁਣਨਾ ਸੁਣਾਉਣਾ ਉਸ ਤਲ ਤੇ ਹੁੰਦਾ ਹੈ ਜਿੱਥੇ ਇਕ ਗਿਆਨੀ ਹੋਵੇ ਅਤੇ ਇਕ ਅਗਿਆਨੀ। ਇਕ ਸਰੋਤਾ ਹੈ ਇਕ ਵਕਤਾ ਹੈ ਤਾਂ ਸੁਣਨਾ ਸੁਣਾਉਣਾ ਹੁੰਦਾ ਹੈ। ਦੋਵੇਂ ਹੀ ਬ੍ਰਹਮ ਗਿਆਨੀ ਨੇ, ਕੀ ਸੁਣਨਾ ਅਤੇ ਕੀ ਸੁਣਾਉਣਾ। ਕਹਿੰਦੇ ਨੇ ਰੋਜ਼ ਦਾ

ਮਿਲਣਾ ਹੋ ਗਿਆ। ਉਹ ਫ਼ਕੀਰ ਵੀ ਪਹੁੰਚਿਆ ਹੋਇਆ ਸੀ।

ਇਕ ਦਿਨ ਉਸ ਫ਼ਕੀਰ ਨੇ ਬਾਬਾ ਜੀ ਨੂੰ ਕਿਹਾ ਕਿ ਆਪਾਂ ਤੇ ਹੁਣ ਚਲੇ ਹਾਂ। ਸਾਡੀ ਵਿਦਾਇਗੀ ਤੁਸੀਂ ਕਰ ਦੇਣਾ। ਬਸ ਇਨੇ ਹੀ ਬੋਲ ਬੋਲੇ। ਸੰਸਾਰ ਤੋਂ ਵਿਦਾ ਤੁਸੀਂ ਸਾਨੂੰ ਕਰਨਾ। ਇਹ ਰੋਂਦਿਆਂ ਹੋਇਆਂ ਉਸ ਬਜ਼ੁਰਗ ਨੇ ਮੈਨੂੰ ਕਾਨਪੁਰ ਵਿਚ ਗੱਲ ਸੁਣਾਈ। ਕੋਈ ਗੁਫ਼ਤਗੂ ਨਹੀਂ ਹੁੰਦੀ ਸੀ।

ਦੋ ਅਗਿਆਨੀਆਂ ਵਿਚ ਬੜੀ ਗੁਫ਼ਤਗੂ ਹੁੰਦੀ ਹੈ। ਬੋਲਦੇ ਜਾਣਗੇ ਚੁਪ ਹੀ ਨਹੀਂ ਕਰਨਗੇ। ਕਿਧਰੇ ੨ ਪਰਉਪਕਾਰ ਵਸ, ਦਇਆ ਵਸ ਹੋ ਕੇ, ਇਕ ਸਮਝਦਾਰ ਅਤੇ ਇਕ ਨਾ-ਸਮਝਦਾਰ ਦੀ ਗੁਫ਼ਤਗੂ ਹੋ ਸਕਦੀ ਹੈ। ਪ੍ਰਸ਼ਨ ਉਤਰ, ਪਰ ਦੋ ਸਮਝਦਾਰਾਂ ਦੀ ਕੀ ਗੁਫ਼ਤਗੂ। ਦੋ ਬ੍ਰਹਮ ਗਿਆਨੀਆਂ ਦੀ ਕੀ ਗੁਫ਼ਤਗੂ। ਖਾਮੋਸ਼ ਰਹਿ ਜਾਣਗੇ, ਚੁੱਪ ਰਹਿ ਜਾਣਗੇ। ਐਸਾ ਮੈਂ ਦੇਖਿਆ ਹੈ। ਸੋ ਬਾਹਰ ਦੀ ਸਾਰੀ ਭੱਜ-ਦੌੜ ਤ੍ਰਿਸ਼ਨਾ ਅਧੀਨ ਹੈ। ਅੰਦਰ ਦਾ ਪਰਵੇਸ਼ ਸੰਤੋਖ ਅਧੀਨ ਹੈ, ਸੰਤੁਸ਼ਟੀ ਤੇ ਖੜਾ ਹੈ। ਮਾਇਆ ਦਾ ਜਗਤ ਪਰਮਾਤਮਾ ਦੀ ਛਾਇਆ ਹੈ। ਤ੍ਰਿਸ਼ਨਾ ਦੇ ਆਸਰੇ ਤੇ ਮਨੁੱਖ ਛਾਇਆ ਵਿਚ ਭਟਕੇਗਾ। ਛਾਇਆ ਪਕੜ ਵਿਚ ਨਹੀਂ ਆਏਗੀ:-

*ਮਾਈ ਮਾਇਆ ਛਲੁ॥*
*ਤ੍ਰਿਣ ਕੀ ਅਗਨਿ ਮੇਘ ਕੀ ਛਾਇਆ*
*ਗੋਬਿਦੁ ਭਜਨ ਬਿਨੁ ਹੜ ਕਾ ਜਲੁ॥*

(ਅੰਗ ੭੧੭)

ਹੁਣ ਕੋਈ ਮਨੁੱਖ ਦਰਖ਼ਤ ਦੀ ਛਾਇਆ ਨੂੰ ਬਕਸੇ ਵਿਚ ਬੰਦ ਕਰਨਾ ਚਾਹੇ, ਮੁੱਠੀ ਵਿਚ ਲੈਣਾ ਚਾਹੇ, ਜੇਬ ਵਿਚ ਪਾਉਣਾ ਚਾਹੇ, ਨਹੀਂ ਹੋਵੇਗੀ। ਸੰਸਾਰ ਦੇ ਵਿਚ ਕੁਛ ਵੀ ਐਸਾ ਨਹੀਂ ਜਿਸ ਨੂੰ ਪਕੜ ਕੇ ਅਸੀਂ ਰਖ ਲਈਏ। ਸਭ ਕੁਛ ਚਲਾ ਜਾਂਦਾ ਹੈ, ਜੋਬਨ (ਜਵਾਨੀ) ਤਕ ਚਲੀ ਜਾਂਦੀ ਹੈ। ਜੀਵਨ ਤਕ ਚਲਾ ਜਾਂਦਾ ਹੈ, ਬਾਕੀ ਕੀ ਰਹੇਗਾ। ਤ੍ਰਿਸ਼ਨਾ ਦੇ ਜਗਤ ਵਿਚ ਆਖ਼ਰ ਹਾਰ ਹੀ ਹਾਰ ਹੈ। ਸੰਤੁਸ਼ਟੀ ਦੇ ਜਗਤ ਵਿਚ ਜਿੱਤ ਹੀ ਜਿੱਤ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ:-

*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਾਹੀ ਸਭ ਜੇਤੈ॥*

(ਅੰਗ ੧੩੦੨)

ਕੋਈ ਹਾਰ ਨਹੀਂ ਜਿੱਤ ਹੀ ਜਿੱਤ ਹੈ। ਸੰਤੋਖ ਦੀ ਦੁਨੀਆਂ ਵਿਚ ਕੋਈ ਹਾਰ ਨਹੀਂ, ਜਿੱਤ ਹੀ ਜਿੱ ਤ ਹੈ। ਬਾਹਰ ਦਾ ਜਗਤ ਮਾਇਆ ਦਾ, ਅੰਦਰ ਦਾ ਜਗਤ ਪਰਮਾਤਮਾ ਦਾ ਹੈ। ਪਰਮਾਤਮਾ ਦੀ ਤਰਫ਼ ਮਨੁੱਖ ਉਦੋਂ ਮੁੜੇਗਾ ਜਦ ਮਾਇਆ ਨੇ ਕਿਧਰੇ ਬਹੁਤ ਗਹਿਰਾ ਆਘਾਤ ਪਹੁੰਚਾਇਆ। ਕਿਧਰੇ ਬਹੁਤ ਗਹਿਰੀ ਚੋਟ ਪਹੁੰਚਾਈ। ਉਂਝ ਇਸ ਬੰਦੇ ਦਾ ਵਾਪਸ ਮੁੜਨਾ ਮੁਸ਼ਕਿਲ ਹੈ। ਸਾਫ਼ ਕਹਿ ਰਹੇ ਨੇ ਡਾਕਟਰ ਮੁਹੰਮਦ ਇਕਬਾਲ:-

ਕਾਰੇ ਜਹਾਂ ਦਰਾਜ਼ ਹੈ ਮੇਰਾ ਇੰਤਜ਼ਾਰ ਕਰ।

ਖ਼ੁਦਾ ਮੈਂ ਜਲਦੀ ਨਹੀਂ ਆਉਣ ਲਗਾ। ਪ੍ਰਭੁਤਾ ਦਾ ਸੰਸਾਰ, ਧਨ ਦਾ ਸੰਸਾਰ, ਰੂਪ ਦਾ ਸੰਸਾਰ। ਇਹ ਇਤਨਾ ਵੱਡਾ ਹੈ ਕਿ ਮੈਂ ਉਲਝ ਗਿਆ ਹਾਂ, ਮੇਰੇ ਕਈ ਕੰਮ ਰਹਿੰਦੇ ਨੇ। ਅਜੇ ਤੂੰ ਮੇਰਾ ਇੰਤਜ਼ਾਰ ਨਾ ਕਰ। ਫਿਰ ਇਕ ਹੋਰ ਗਿਲੇ ਭਰੀ ਗੱਲ ਵੀ ਕਰਦਾ ਹੈ।

ਦਰਮਿਆਨੇ ਕਾਰੇ ਦਰਿਆ ਤਖ਼ਤਾ ਬ਼ਦਮ ਕਰਦਾ ਅਮੀਂ।
ਬਾਜ਼ਮੀ ਗੋਇਮ ਕਿ ਦਾਮਨ ਤਰਮ ਕੁਨ ਹੁਸ਼ਿਆਰ ਬਾਸ਼।

ਤੂੰ ਮੈਨੂੰ ਲਕੜ ਦੇ ਤਖ਼ਤੇ ਨਾਲ ਬੰਨ ਕੇ ਦਰਿਆ ਦੇ ਵਿਚ ਸੁੱਟ ਦਿੱਤਾ ਹੈ ਤੇ ਹੁਣ ਉੱਪਰੋਂ ਉੱਚੀ ੨ ਆਖਦਾ ਪਿਆ ਹੈਂ ਕਿ ਦੇਖ ਕਿਧਰੇ ਭਿੱਜ ਨਾ ਜਾਈਂ। ਇਹ ਛੱਲਾਂ ਮਾਰਦਾ ਦਰਿਆ, ਹੁਣ ਮੈਂ ਆਪਣੇ ਆਪ ਨੂੰ ਕਿਵੇਂ ਬਚਾਵਾਂ, ਤੂੰ ਮੈਨੂੰ ਬੰਨ ਕੇ ਸੁੱਟ ਦਿੱਤਾ ਹੈ। ਹੁਣ ਮੈਂ ਛਿੱਟਿਆਂ ਤੋਂ ਆਪਣੇ ਆਪ ਨੂੰ ਕਿਸ ਤਰ੍ਹਾਂ ਬਚਾਵਾਂ। ਉਥੇ ਉਹ ਫ਼ਰਿਆਦ ਕਰਦਾ ਹੈ। ਹੇ ਖ਼ੁਦਾਇਆ ਜਿਵੇਂ ਤੂੰ ਮੈਨੂੰ ਸੁਟਿਆ ਹੈ, ਇਸੇ ਤਰ੍ਹਾਂ ਹੀ ਚੁੱਕ ਲੈ। ਇਸ ਤਰ੍ਹਾਂ ਹੀ ਕੱਢ ਲੈ, ਮੇਰੀ ਹਿੰਮਤ ਨਹੀਂ। ਸਤਿਸੰਗ ਕਰਦਿਆਂ ੨, ਜਪ ਤਪ ਕਰਦਿਆਂ ੨ ਜਿਸ ਦਿਨ ਪ੍ਰਾਣਾਂ ਦੇ ਗਹਿਰੇ ਤਲ ਤੋਂ ਅਰਦਾਸ ਨਿਕਲਦੀ ਹੈ। ਹੇ ਪ੍ਰਭੂ! ਧਨ ਦੇ ਜਗਤ ਵਿਚ ਮੈਂ ਕੁਛ ਹਿੰਮਤ ਜੁਟਾਈ, ਕੁਛ ਪ੍ਰਾਪਤ ਕੀਤਾ ਹੈ, ਪ੍ਰਭੁਤਾ ਦੇ ਜਗਤ ਵਿਚ ਮੈਂ ਭੱਜ-ਦੌੜ ਕੀਤੀ ਹੈ, ਕੁਛ ਮੈਨੂੰ ਮਿਲਿਆ ਹੈ। ਰੂਪ ਦੇ ਜਗਤ ਵਿਚ ਮੈਂ ਬਹੁਤ ਭੱਜ-ਦੌੜ ਕੀਤੀ ਹੈ, ਕੁਝ ਰਸ ਪ੍ਰਾਪਤ ਕੀਤੇ ਨੇ। ਤੇਰੀ ਦੁਨੀਆਂ ਵਿਚ ਭੱਜ-ਦੌੜ ਕਰਕੇ ਮੈਨੂੰ ਕੁਛ ਨਹੀਂ ਮਿਲਿਆ। ਤੂੰ ਰਹਿਮਤ ਕਰ, ਤੂੰ ਬਖ਼ਸ਼ਿਸ਼ ਕਰ। ਕਹਿੰਦੇ ਨੇ ਜਿਸ ਦਿਨ ਇਸ ਤਰ੍ਹਾਂ ਦੀ ਅੰਦਰੋਂ ਅਰਦਾਸ ਨਿਕਲਦੀ ਹੈ, ਪ੍ਰਭੂ ਆਪ ਉਸ ਨੂੰ ਚੁੱਕ ਲੈਂਦਾ ਹੈ। ਆਪਣੀ ਬਾਂਹ ਦੇ ਦਿੰਦਾ ਹੈ। ਆਪਣਾ ਸਹਾਰਾ ਦੇ ਦਿੰਦਾ ਹੈ। ਸਿਰਫ ਇਤਨੀ ਗੱਲ ਹੈ ਕਿ ਉਹ ਅਰਦਾਸ ਨਿਕਲੇ। ਇਸ ਮਾਇਆ ਦੇ ਜਗਤ ਵਿਚੋਂ ਨਿਰਲੇਪ ਕਿਵੇਂ ਹੋਣਾ ਹੈ, ਇਹ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਵਾਕ ਵਿਚ ਉਪਦੇਸ਼ ਤੇ ਸੰਦੇਸ਼ ਦਿੰਦੇ ਨੇ:-

*ਦਇਆ ਕਰਣੰ ਦੁਖ ਹਰਣੰ*
*ਉਚਰਣੰ ਨਾਮ ਕੀਰਤਨਹ॥*
*ਦਇਆਲ ਪੁਰਖ ਭਗਵਾਨਹ*
*ਨਾਨਕ ਲਿਪਤ ਨ ਮਾਇਆ॥੧॥*

ਇਹ ਜੋ ਮਾਇਆ ਦਾ ਦੁੱਖ ਹੈ। ਦੁੱਖ ਸਾਰੇ ਮਾਇਆ ਤੋਂ ਨੇ, ਸੰਸਾਰ ਤੋਂ ਨੇ, ਸੰਸਾਰ ਮਾਇਆ ਹੈ। ਕਿਸੇ ਵੀ ਦੁੱਖ ਨੂੰ ਤੁਸੀਂ ਸੰਸਾਰ ਨਾਲ ਜੋੜਨਾ, ਨਿਰੰਕਾਰ ਕਰਕੇ ਕੋਈ ਦੁੱਖ ਨਹੀਂ ਹੈ। ਉਹ ਤੇ ਅਨੰਦ ਸਰੂਪ ਹੈ। ਜੋ ਕੁਛ ਵੀ ਸੰਸਾਰ ਵਿਚ ਮਿਲਿਆ ਹੈ, ਦੁੱਖ ਰੂਪ ਮਿਲਿਆ ਹੈ। ਇਸਦਾ ਅੰਜਾਮ ਦੁੱਖ

ਹੋਵੇਗਾ। ਇਸ ਦੁੱਖ ਦੀ ਨਵਿਰਤੀ ਕਿਵੇਂ ਹੋਵੇ। ਪ੍ਰਭੂ ਨੇ ਦਇਆ ਕੀਤੀ ਹੈ ਅਤੇ ਦਇਆ ਉਸ ਗਹਿਰੀ ਅਰਦਾਸ ਵਿਚੋਂ ਨਿਕਲੇਗੀ। ਫਿਰ ਪ੍ਰਭੂ ਦਾ ਜਸ ਗਾਇਨ ਕੀਤਾ ਹੈ, ਕੀਰਤਨ ਕੀਤਾ ਹੈ, ਉਸਦੇ ਗੁਣਾਂ ਦਾ ਉਚਾਰਨ ਕੀਤਾ ਹੈ। ਦੁਖਾਂ ਦੀ ਨਵਿਰਤੀ ਹੋ ਗਈ। ਮਾਇਆ ਤੋਂ ਨਿਰਲੇਪ ਹੋ ਗਏ। ਹੁਣ ਮਾਇਆ ਲੁਭਾਏਮਾਨ ਨਹੀਂ ਹੁੰਦੀ। ਹੁਣ ਮਾਇਆ ਪਕੜਦੀ ਨਹੀਂ।

*ਮਾਇਆ ਮਹਿ ਜਿਸੁ ਰਖੈ ਉਦਾਸੁ॥*
*ਕਹਿ ਕਬੀਰ ਹਉ ਤਾ ਕੋ ਦਾਸੁ॥*

(ਅੰਗ ੧੧੫੭)

ਹੁਣ ਮਾਇਆ ਵਿਚ ਰਹਿ ਕੇ ਉਦਾਸ ਹੋ ਗਏ ਹਾਂ।
*ਭਗਤ ਵਡਾ ਰਾਜਾ ਜਨਕ ਹੈ ਗੁਰਮੁਖਿ ਮਾਇਆ ਵਿਚ ਉਦਾਸੀ॥*
(ਵਾਰ ਭਾਈ ਗੁਰਦਾਸ ਜੀ)

ਬਿਲਕੁਲ ਨਿਰਾਸ ਹੋ ਗਿਆ ਹੈ, ਉਦਾਸ ਹੋ ਗਿਆ ਹੈ। ਇਸਨੂੰ ਕਹਿੰਦੇ ਨੇ ਨਿਰਲੇਪ। ਇਸ ਤਰ੍ਹਾਂ ਹੁਣ ਇਹ ਮਾਇਆ ਲੁਭਾਏਮਾਨ ਨਹੀਂ ਕਰਦੀ। ਦੁਖਾਂ ਤੋਂ ਛੁਟਕਾਰਾ ਹੋ ਗਿਆ। ਦੁੱਖ ਮਾਇਆ ਕਰਕੇ ਸਨ, ਛਾਇਆ ਕਰਕੇ ਸਨ। ਉਸ ਛਾਇਆ ਦਾ ਹੁਣ ਮਨ ਤੇ ਕੋਈ ਅਸਰ ਨਹੀਂ ਹੈ।

*ਭਾਹਿ ਬਲੰਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ॥*

ਲਹਿੰਦੇ ਪੰਜਾਬ (ਹੁਣ ਪਾਕਿਸਤਾਨ ਵਿਚ ਸਰਗੋਧੇ ਤੋਂ ਪਰੇ ਮੁਲਤਾਨ, ਫਰੰਟੀਅਰ, ਮੀਆਂ ਵਾਲੀ, ਡੇਰਾ ਗਾਜ਼ੀ ਖਾਂ, ਝੰਗ ਮਘਿਆਣਾ) ਵਿਚ ਅੱਗ ਨੂੰ ਅਗੱ ਨਹੀਂ, ਭਾਹ ਕਹਿੰਦੇ ਸਨ। ਇਹ ਜੋ ਭਾਹ ਹੈ, ਇਹ ਜੋ ਤ੍ਰਿਸ਼ਨਾ ਦੀ ਅੱਗ ਹੈ, ਬੁਝ ਗਈ ਪ੍ਰਭੂ ਨੇ ਆਪ ਰਖਿਆ ਕੀਤੀ। ਉਹ ਆਪ ਰਖਵਾਲਾ ਹੋਇਆ। ਇਹ ਸਾਰੀ ਦੀ ਸਾਰੀ ਅੱਗ ਸ਼ਾਂਤ ਹੋ ਗਈ। ਇਹ ਸਾਰੀ ਦੀ ਸਾਰੀ ਤ੍ਰਿਸ਼ਨਾ ਸ਼ਾਂਤ ਹੋ ਗਈ।

*ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ॥੨॥*

ਤਾਂ ਤੇ ਇਹ ਜਗਤ ਜਿਸ ਨੇ ਬਣਾਇਆ ਹੈ, ਇਹ ਸੰਸਾਰ ਜਿਸ ਨੇ ਬਣਾਇਆ ਹੈ। ਉਸਦਾ ਜਪਨ ਕਰ, ਉਸ ਦੀ ਆਰਾਧਨਾ ਕਰ ਤਾਕਿ ਮਾਇਆ ਦਾ ਦੁੱਖ ਨਾ ਵਿਆਪੇ ਅਤੇ ਇਸ ਦੁੱਖ ਤੋਂ ਛੁਟਕਾਰਾ ਹੋਵੇ।

*ਪਉੜੀ॥ ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ॥*

ਜੈਸੇ ਪ੍ਰਭੂ ਦੀ ਦਇਆ ਬਾਰਿਸ਼ ਦੀ ਤਰ੍ਹਾਂ ਪ੍ਰਾਪਤ ਹੁੰਦੀ ਹੈ, ਫਿਰ ਇਹ ਮਾਇਆ ਨਹੀਂ ਵਿਆਪਦੀ, ਇਹ ਦੁੱਖ ਨਹੀਂ ਵਿਆਪਦੇ। ਮਾਇਆ ਤੋਂ ਮੁਰਾਦ ਦੁੱਖ ਅਤੇ ਦੁੱਖ ਛਾਇਆ ਤੋਂ ਹੀ ਆਉਂਦੇ ਨੇ।

*ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ॥*

ਇਸ ਮਾਇਆ ਕਰਕੇ ਜੋ ਦੋਖ ਪਾਪ ਕੀਤੇ, ਮਾਇਆ ਵਸ ਹੋ ਕੇ ਮਨੁੱਖ ਕਰੇਗਾ। ਪਰਮਾਤਮਾ ਵਸ ਹੋ ਕੇ ਤੇ ਪਾਪ ਨਹੀਂ ਕਰੇਗਾ। ਪਰਮਾਤਮਾ ਤੇ ਮਿਲਦਾ ਹੀ ਪੁੰਨ ਨਾਲ ਹੈ, ਯਾ ਮਿਲਦਾ ਹੈ ਤੇ ਉਦੋਂ ਪੁੰਨ ਹੀ ਹੁੰਦੇ ਨੇ। ਜਿਸ ਦਿਨ ਪ੍ਰਭੂ ਮਨੁੱਖ ਦੇ ਅੰਦਰ ਪ੍ਰਗਟ ਹੁੰਦਾ ਹੈ ਫਿਰ ਉਸ ਮਨੁੱਖ ਤੋਂ ਜੋ ਕੁਝ ਵੀ ਹੁੰਦਾ ਹੈ ਠੀਕ ਹੀ ਹੁੰਦਾ ਹੈ।

*ਇਸ ਤੇ ਹੋਇ ਸੁ ਨਾਹੀ ਬੁਰਾ॥*

(ਅੰਗ ੨੯੪)

ਹੁੰਦਾ ਹੀ ਨਹੀਂ। ਉਸ ਤੋਂ ਕੁਝ ਗਲਤ ਹੁੰਦਾ ਹੀ ਨਹੀਂ। ਉਸ ਤੋਂ ਕੁਝ ਬੁਰਾ ਹੁੰਦਾ ਹੀ ਨਹੀਂ। ਬੁਰਾ ਹੁੰਦਾ ਹੈ ਮਾਇਆ ਵਸ ਹੋ ਕੇ, ਤ੍ਰਿਸ਼ਨਾ ਵਸ ਹੋ ਕੇ। ਇਹ ਤ੍ਰਿਸ਼ਨਾ ਚਾਹੇ ਰੂਪ ਦੀ ਹੈ, ਇਹ ਤ੍ਰਿਸ਼ਨਾ ਚਾਹੇ ਧਨ ਦੀ ਹੈ, ਇਹ ਤ੍ਰਿਸ਼ਨਾ ਚਾਹੇ ਪ੍ਰਭੁਤਾ ਦੀ ਹੈ। ਇਹ ਤਰ੍ਹਾਂ ੨ ਦੇ ਪਾਪ ਕਰਾਏਗੀ। ਇਸ ਤਰ੍ਹਾਂ ਦੇ ਕਰੋੜਾਂ ਪਾਪ ਨਾਸ ਹੋ ਗਏ ਜਦ ਉਸ ਇਕ ਹਰੀ ਦੀ ਸ਼ਰਨ ਵਿਚ ਗਈ, ਉਸ ਹਰੀ ਦੀ ਅਰਾਧਨਾ ਕੀਤੀ।

*ਨਿਰਮਲ ਭਏ ਸਰੀਰ ਜਨ ਧੂਰੀ ਨਾਇਆ॥*

ਭਗਤਾਂ ਦੀ, ਸੰਤਾਂ ਦੀ, ਸਤਿ-ਸੰਗੀਆਂ ਦੀ ਧੂਰੀ ਦਾ ਇਸ਼ਨਾਨ ਕੀਤਾ, ਮਸਤਕ ਤੇ ਲਾਈ, ਬਦਨ ਤੇ ਲਾਈ, ਨਿਰਮਲ ਹੋ ਗਏ, ਪਾਵਨ ਹੋ ਗਏ।

*ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ॥*

ਮਨ ਜੈਸੇ ਸੰਤੁਸ਼ਟ ਹੋਇਆ, ਇੰਦਰਿਆਂ ਵਲੋਂ ਵੀ ਸੰਤੁਸ਼ਟੀ ਹੋ ਗਈ। ਹੁਣ ਇਹ ਇੰਦਰੇ ਵੀ ਬਾਹਰ ਨਹੀਂ ਭਜਦੇ। ਇਸ ਤਰ੍ਹਾਂ ਮਨ ਤੇ ਤਨ ਵਿਚ ਸੰਤੋਖ ਧਾਰਨ ਕਰਕੇ ਸੁਖੀ ਹੋ ਗਏ, ਅਨੰਦਤ ਹੋ ਗਏ।

*ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ॥੧੮॥*

ਸੰਗੀ ਸਾਥੀਆਂ ਤੇ ਵੀ ਪ੍ਰਭਾਉ ਪਇਆ ਹੈ, ਕੁਲ ਤੇ ਵੀ ਪ੍ਰਭਾਉ ਪਇਆ ਹੈ, ਪਰਵਾਰ ਤੇ ਵੀ ਪ੍ਰਭਾਉ ਪਇਆ ਹੈ। ਉਹ ਵੀ ਤਰੇ ਅਤੇ ਤਰਨ ਦੇ ਮਾਰਗ ਤੇ ਚਲ ਪਏ ਨੇ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਰਹਿਮਤ ਕਰਨ, ਬਖਸ਼ਿਸ਼ ਕਰਨ। ਇਹ ਜੋ ਦੁੱਖ ਰੂਪੀ ਜਗਤ ਹੈ, ਇਸ ਵਿਚ ਸਾਨੂੰ ਨਿਰਲੇਪਤਾ ਦੇਵੇ। ਰਹਿਣਾ ਤੇ ਇੱਥੇ ਹੀ ਪਵੇਗਾ ਪਰ ਨਿਰਲੇਪ ਹੋਈਏ। ਲੁਭਾਏਮਾਨ ਨਾ ਹੋਈਏ। ਰਹਿਣਾ ਤੇ ਕਮਲ ਨੂੰ ਪਾਣੀ ਵਿਚ ਹੀ ਪਵੇਗਾ। ਪਾਣੀ ਵਿਚ ਪੈਦਾ ਹੋਇਆ ਹੈ। ਸੰਸਾਰ ਵਿਚ ਜੰਮੇ ਹਾਂ। ਵਾਸ਼ਨਾ ਤੋਂ ਜਨਮੇ ਹਾਂ, ਰਹਿਣਾ ਤਾਂ

ਇਸ ਸੰਸਾਰ ਵਿਚ ਹੀ ਪਵੇਗਾ। ਜੰਮਿਆ ਪਾਣੀ ਤੋਂ ਹੈ ਇਹ ਕਮਲ, ਰਹਿਣਾ ਪਾਣੀ ਵਿਚ ਪਵੇਗਾ। ਪਰ ਕਮਲ ਡੁਬਦਾ ਨਹੀਂ, ਮਨੁੱਖ ਡੁਬ ਜਾਂਦਾ ਹੈ, ਬਸ ਐਨੀ ਗੱਲ ਹੈ। ਮਨੁੱਖ ਸੰਸਾਰ ਵਿਚ ਗਰਕ ਹੋ ਜਾਂਦਾ ਹੈ। ਪ੍ਰਭੁਤਾ ਵਿਚ ਡੁਬ ਜਾਂਦਾ ਹੈ, ਧਨ ਵਿਚ ਡੁਬ ਜਾਂਦਾ ਹੈ, ਰੂਪ ਵਿਚ ਡੁਬ ਜਾਂਦਾ ਹੈ, ਨਿਕਲਨਾ ਕਠਨ ਹੋ ਜਾਂਦਾ ਹੈ। ਪ੍ਰਭੂ ਰਹਿਮਤ ਕਰੇ, ਅਸੀਂ ਨਿਰਲੇਪ ਹੋ ਸਕੀਏ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

*****